

# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.


Contact Details

For further information about the process or your contribution - please contact

Email: NamdhariElibrary@gmail.com


kirpal singh chana

## ਲੇਖਿਕਾ ਦੀਆਂ ਹੋਰ ਪੁਸਤਕਾਂ

* ਬਾਬਾ ਸੰਗ ਢੇਸੀਆ
* ਅਨੋਖੇ ਬਾਗ ਦੀ ਸੈਰ
* ਅਨੋਖੀ ਖ਼ੁਸ਼ਬੂ - ਪੰਡਤ ਗੋਪਾਲ ਸਿੰਘ ਜੀ
* ਸਤਿਗੁਰੂ ਲੀਲਾ

# ਤਤਕਰਾ

# ਰਚਨਾ ਬਹੁ ਰੰਗੀ

ਅਕਾਲ ਪੁਰਖ ਇਕ ਹੈ ਪਰ ਉਸ ਦੀ ਰਚਨਾ ਬਹੁਤ ਰੰਗ ਦੀ ਹੈ।ਜਿਸ ਦਾ ਅੰਤ ਅਸੀ ਨਹੀ ਪਾ ਸਕਦੇ। ਗੁਰੂ ਨਾਨਕ ਦੇਵ ਜੀ ਦੀ ਬਾਣੀ 'ਜਪੁ' ਵਿਚ ਉਚਾਰਦੇ ਹਨ।

*'ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ'*

ਇਸ ਦਾ ਅੰਤ ਅਸੀ ਨਹੀ ਲੈ ਸਕਦੇ, ਇਸ ਦਾ ਅੰਤ ਤਾਂ ਉਸ ਦੇ ਬਣਾਏ ਦੇਵਤੇ ਵੀ, ਨਾ ਲੈ ਸਕੇ। ਅਸੀ ਤਾਂ ਇਨਸਾਨ ਹਾਂ, ਜੋ ਸਾਡੇ ਪਵਿਤਰ ਗ੍ਰੰਥਾਂ ਤੋਂ ਪ੍ਰਾਪਤ ਹੁੰਦਾ ਹੈ ਉਹ ਵੀ ਸਾਡੀ ਤੁੱਛ ਬੁੱਧੀ ਨੂੰ ਸਮਝਣਾ ਮੁਸ਼ਕਲ ਹੈ। ਸਤਿਗੁਰਾਂ ਨੇ ਜੋ ਵੀ ਤੁੱਛ ਬੁੱਧ ਬਖਸ਼ੀ ਹੈ, ਉਸ ਦੇ ਅਨੁਸਾਰ ਅਕਾਲ ਪੁਰਖ ਨੇ ਸ੍ਰਿਸ਼ਟੀ ਨੂੰ ਸਾਜਣ ਲਈ ਸਭ ਤੋ ਪਹਿਲਾ ਸ਼ਕਤੀ ਮਾਤਾ ਪੈਦਾ ਕੀਤੀ ਅਤੇ ਇਹ ਰਚਨਾ ਰਚੀ ।

*ਜੀ ਕਰਦਾ,ਕਰਾਂ ਮੈ ਉਪਮਾ ਤੇਰੀ, ਇਹ ਮਨ ਤੇਰਾ ਦਾਸ ।*
*ਕਿਸ ਨਾਲ ਕਰਾ ਮੈਂ ਤੁਲਨਾ ਤੇਰੀ, ਇਹ ਮੇਰੀ ਅਰਦਾਸ।*
*ਇਕ ਕਦਮ ਨਾਲ ਧਰਤੀ ਨਾਪੀ, ਦੂਜੇ ਨਾਲ ਅਕਾਸ਼ ।*
*ਤੀਜੇ ਨਾਲ ਤੂੰ ਬਲੀ ਪੁਚਾਇਆਂ , ਹੈ ਸੀ ਵਿੱਚ ਪਤਾਲ ।*
*ਸ਼ੇਸ਼ ਨਾਗ ਹੈ ਸਿਫਤਾਂ ਕਰਦਾ, ਦੋ ਹਜ਼ਾਰ ਜੀਬਾਂ ਨਾਲ ।*
*ਮੈਂ ਕੀੜੀ ਕੀ ਪਰਬਤ ਚੁੱਕਾ , ਸਿਰ ਪਾਪਾ ਦਾ ਭਾਰ ।*
*ਜਿੱਦਾ ਤਾਰੇ ਪਹਿਲਾ ਪਾਪੀ, ਓੱਦਾ ਹੀ ਮੈਨੂੰ ਤਾਰ ।*
*ਹਥ ਜੋੜ ਤੇਰੇ ਚਰਨਾ ਤੇ, ਮੇਰੀ ਬਾਰਮ ਬਾਰ ਨਮਸਕਾਰ।*

# ਸਮਰਪਣ

ਤਖਤ ਚਵਰ ਦੇ ਮਾਲਕ
ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੂੰ

# ਸ਼ਕਤੀ ਮਾਤਾ

ਸ਼ਕਤੀ ਮਾਤਾ ਦੇ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ; ਚੰਡੀ ਦੀ ਵਾਰ ਵਿੱਚ ਸ਼ਕਤੀ ਦੇਵੀ ਦੀ ਉਪਮਾਂ ਇਸ ਤਰਾਂ ਕਰਨ ਦੀ ਕ੍ਰਿਪਾ ਕਰਦੇ ਹਨ।

*ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ।*

*ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ ।*

*ਸਿੰਧੁ ਪਰਬਤ ਮੇਦਨੀ ਬਿਨੁ ਥੰਮ੍ਹਾ ਗਗਨੁ ਰਹਾਇਆ ।*

*ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ।*

*ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ।*

*ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ।*

*ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ।*

*ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ।*

*ਕਿਨੀ ਤੇਰਾ ਅੰਤੁ ਨ ਪਾਇਆ॥*

ਸ਼ਕਤੀ ਮਾਤਾ ਤੋਂ ਬਾਦ ਸੰਸਾਰ ਦੀ ਸਾਜਨਾ ਕਰਨ ਸਮੇਂ ਅਕਾਲ ਪੁਰਖ ਨੇ ਬਰ੍ਹਮਾ, ਬਿਸ਼ਨ, ਮਹੇਸ਼, ਸਾਜ ਕੇ ਸੰਸਾਰ ਦੀ ਰਚਨਾ ਰਚੀ, ਦੋ ਦੋ ਜੀਵਾਂ ਦਾ ਜੋੜ੍ਹਾ ਬਣਾ ਕੇ ਏਸ ਸੰਸਾਰ ਦੇ ਸਫਰ ਲਈ ਭੇਜੇ। ਵਡਹੰਸੁ ਮਹਲਾ ੧ ਦਖਣੀ ਵਿੱਚ ਗੁਰੂ ਨਾਨਕ ਦੇਵ ਜੀ ਕ੍ਰਿਪਾ ਕਰਦੇ ਹਨ।

*ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ'।*

ਅਕਾਲ ਪੁਰਖ ਨੇ ਇਹ ਸੰਸਾਰ ਸਾਜਿਆ ਤੇ ਨਾਲ ਹੀ ਮਾਇਆ

ਮੋਹ ਦਾ ਜਾਲ ਵੀ ਏਸ ਨੂੰ ਪਾ ਦਿਤਾ। ਉਹ ਭਾਵੇਂ ਇਸ ਸੰਸਾਰ ਤੇ ਪੁਰਸ਼ ਜਾ ਇਸਤਰੀ ਰੂਪ ਹੋਣ, ਜਾਨਵਰ ਜਾਂ ਪਸ਼ੂ ਪੰਛੀ ਸਭ ਵਿੱਚ ਇਕੋ ਜਿਹਾ ਪਰੇਮ ਭਾਵਨਾ, ਡਰ ਅਤੇ ਲੋੜ ਪੈਦਾ ਕਰ ਦਿੱਤੀ ਹੈ। ਇਸੇ ਕਾਰਣ ਏਸ ਸੰਸਾਰ ਤੇ ਜੇਹੜੇ ਦੇਵਤੇ ਵੀ ਆਏ ਉਹ ਵੀ ਸੰਸਾਰੀ ਇਨਸਾਨਾਂ ਵਾਂਗ ਆਪਣਾ ਜੀਵਨ ਬਤੀਤ ਕਰਦੇ ਰਹੇ। ਉਹਨਾਂ ਵਾਂਗ ਦੁੱਖ ਸੁੱਖ ਸਹਿ ਕੇ ਇਹ ਦਰਸਾਉਂਦੇ ਰਹੇ ਕਿ ਇਸ ਸੰਸਾਰ ਦੀ ਯਾਤਰਾ ਕਿਹੋ ਜਹੀ ਹੈ।ਇਸ ਵਿੱਚ ਜੀਵਨ ਦਾ ਸਫਰ ਕਿਵੇ ਬਤੀਤ ਹੁੰਦਾ ਹੈ।ਸੰਸਾਰੀ ਸਾਰੀਆਂ ਜੀਵ ਆਤਮਾਂ ਵਿੱਚ ਸ਼ਕਤੀ ਦਾ ਪਰਵੇਸ਼ ਹੁੰਦਾ ਹੈ। ਦੇਵਤੇ ਇਸ ਸ਼ਕਤੀ ਦੀ ਵਰਤੋਂ ਕਿਸ ਤਰ੍ਹਾਂ ਕਰਦੇ ਹਨ ਅਤੇ ਦੈਤ ਜਾ ਹੋਰ ਸੰਸਾਰੀ ਜੀਵ ਕਿਸ ਤਰ੍ਹਾਂ। ਇਸੇ ਲਈ ਭਗਵਾਨ ਨੂੰ ਵੀ ਏਸ ਸੰਸਾਰ ਤੇ ਇਨਸਾਨ ਵਾਂਗ ਰੂਪ ਧਾਰ ਕੇ ਹਰ ਜੁੱਗ ਵਿੱਚ ਆਉਂਣਾ ਪੈਂਦਾ ਹੈ। ਜਿਵੇ ਕਿ ਗੁਰਬਾਣੀ ਵਿਚ ਵੀ ਲਿਖਿਆ ਹੈ :-

*ਸਤਜੁਗਿ ਤੈ ਮਾਣਿਓ, ਛਲਿਓ ਬਲਿ ਬਾਵਨ ਭਾਇਓ ।*
*ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ ।*
*ਦੁਆਪੁਰਿ ਕ੍ਰਿਸਨ ਮੁਰਾਰ, ਕੰਸੁ ਕਿਰਤਾਰਥੁ ਕੀਓ।*
*ਉਗ੍ਰਸੈਨ ਕਉ ਰਾਜ , ਅਭੈ ਭਗਤਹ ਜਨ ਦੀਓ।*
*ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦ ਅਮਰ ਕਹਾਇਓ।*
*ਸ੍ਰੀ ਗੁਰੂ ਰਾਜੁ ਅਬਿਚਲੁ ਅਟਲ, ਆਦਿ ਪੁਰਖਿ ਫੁਰਮਾਇਓ'।*

ਇਹਨਾਂ ਜੁਗਾਂ ਵਿਚ ਜੋ ਵੀ ਰੂਪ ਧਾਰ ਕੇ ਭਗਵਾਨ ਇਸ ਸ੍ਰਿਸ਼ਟੀ ਤੇ ਆਏ ਉਹਨਾਂ ਦੇ ਨਾਲ ਇਸਤ੍ਰਾਇਣ ਸ਼ਕਤੀਆਂ ਵੀ ਨਾਲ ਆਈਆਂ । ਇਹ ਸਮਝਾਉਣ ਲਈ ਕਿ ਇਨਸਾਨ ਸ਼ਕਤੀ ਨੂੰ ਕਿਸ ਤਰ੍ਹਾਂ ਪਰਤੋਂ ਵਿਚ ਲਿਆ ਸਕਦਾ ਹੈ । ਸ਼ਕਤੀ ਹੀ ਉਸ ਦੇ ਅੱਛੇ ਕਰਮ ਤੇ ਕਿਸਮਤ ਬਣਾ ਸਕਦੀ ਹੈ, ਜਿਸ ਤੋਂ ਇਨਸਾਨ ਨੂੰ ਸੁੱਖ ਪ੍ਰਾਪਤ ਹੋ ਸਕਦਾ ਹੈ । ਅਕਾਲ ਪੁਰਖ ਨੇ ਸਭ ਤੋਂ ਪਹਿਲਾਂ ਸੰਸਾਰ ਦੀ ਸੰਭਾਲ ਲਈ ਤਿੰਨ ਜੋੜੇ ਦੇਵਤਿਆਂ ਦੇ ਬਣਾਏ, ਬ੍ਰਹਮਾ ਜੀ ਦੇ ਨਾਲ ਸਰਸਵਤੀ ਜੀ, ਵਿਸ਼ਨੂੰ ਜੀ

ਨਾਲ ਲੱਖਸ਼ਮੀ ਜੀ ਅਤੇ ਸ਼ਿਵ ਜੀ ਨਾਲ ਪਾਰਵਤੀ ਜੀ ਆਏ ਉਹਨਾਂ ਦੇ ਸਾਥੀ ਬਣਕੇ। ਇਹਨਾਂ ਤਿੰਨਾਂ ਦੇਵੀਆਂ ਨੇ ਸ਼ਕਤੀ ਰੂਪ ਬਣ ਕੇ ਸਮੇ ਅਨੁਸਾਰ ਸਾਥ ਦਿੱਤੇ।

*ਮੇਰੀ ਨਮੋ ਹੈ ਨਮੋ ਹੈ*
*ਨਮੋ ਮਾਤ ਸਰਸਵਤੀ,ਨਮੋ ਮਾਤ ਲਖਸ਼ਮੀ,*
*ਨਮੋ ਮਾਤ ਪਾਰਵਤੀ ਨਮੋਹੈ ਨਮਹੈ ।*
*ਨਮੋ ਪ੍ਰਉਪਕਾਰੀ, ਦੁਨੀਆਂ ਸਵਾਰੀ ।*

# ਮਾਤਾ ਸਰਸਵਤੀ ਜੀ

ਮਾਤਾ ਸਰਸਵਤੀ ਜੀ, ਬ੍ਰਹਮਾ ਜੀ ਦੇ ਨਾਲ ਆਇ ਸੰਗੀਤ ਦੀ ਦੇਵੀ ਦੇ ਸਰੂਪ ਵਿੱਚ। ਸੰਗੀਤ ਨਾਲ ਇਨਸਾਨ ਹੀ ਨਹੀ ਜਾਨਵਰਾਂ ਨੂੰ ਵੀ ਖੁਸ਼ੀ ਮਿਲਦੀ ਹੈ। ਆਖਦੇ ਨੇ ਕਿ ਅਗਰ ਤੁਸੀ ਦੁੱਧ ਦੇਣ ਵਾਲੀਆਂ ਗਈਆਂ ਨੂੰ ਰੋਜ਼ ਸੰਗੀਤ ਸੁਣਾਉਂ ਤਾਂ ਉਹ ਖੁਸ਼ ਹੁੰਦੀਆਂ ਤੇ ਦੁੱਧ ਜ਼ਿਆਦਾ ਦਿੰਦੀਆਂ ਹਨ। ਇਨਸਾਨ ਕਿਨ੍ਹਾਂ ਵੀ ਕਿਸੇ ਗੱਲ ਤੋ ਪ੍ਰੇਸ਼ਾਨ ਹੋਵੇ ਸੰਗੀਤ ਤੋਂ ਉਸ ਨੂੰ ਸ਼ਾਂਤੀ ਮਿਲਦੀ ਹੈ। ਇਸ ਵਿੱਚ ਕੋਈ ਫਰਕ ਨਹੀ ਜੀਵ ਕੋਈ ਵੀ ਹੋਵੇ ਸੰਗੀਤ ਸੁਣ ਕੇ ਝੂਮ ਉਠਦਾ ਹੈ।ਹਰ ਇਕ ਦੇ ਮਨ ਨੂੰ ਸ਼ਾਂਤੀ ਆਉਂਦੀ ਹੈ ਅਤੇ ਤਾਕਤ ਮਿਲਦੀ ਹੈ। ਇਸ ਦੇਵੀ ਦੀ ਉਸਤਤ ਲਈ ਮੇਰੀ ਬੁੱਧ ਛੋਟੀ ਹੈ। ਆਖਦੇ ਨੇ ਪਿਆਰ ਸਭ ਤੋਂ ਵਡਾ ਦਾਨ ਹੈ, ਜੋ ਇਸ ਤੋਂ ਹੀ ਮਿਲਦਾ ਹੈ।ਸਤਿਗੁਰ ਪ੍ਰਤਾਪ ਸਿੰਘ ਜੀ ਇਕ ਟੇਪ ਭਾਸ਼ਨ ਵਿੱਚ ਕ੍ਰਿਪਾ ਕਰਦੇ ਹਨ ।ਰਾਗ ਨਾਮ ਹੀ ਪਿਆਰ ਦਾ ਹੈ। ‘ਰਾਗ ਨਾਦ ਸਭ ਸਚ ਹੈ, ਕੀਮਤ ਕਹੀ ਨਾ ਜਾਇ । ਪਿਆਰ ਤੇ ਦੁਸ਼ਮਨ ਨੂੰ ਵੀ ਸਜਨ ਬਣਾ ਦਿੰਦਾ ਹੈ।ਇਸ ਮਹਾਨ ਦੇਵੀ ਨੂੰ ਮੇਰੀ ਬਾਰ-ਮ-ਬਾਰ ਨਿਮਸਕਾਰ।

■

# ਮਾਤਾ ਲਕਸ਼ਮੀ ਜੀ

ਮਾਤਾ ਲਕਸ਼ਮੀ ਦੇਵੀ ਜੀ ਦੀ ਪੂਜਾ ਦਿਵਾਲੀ ਨੂੰ ਕਰਦੇ ਹਨ। ਇਹ ਧਨ ਦੌਲਤ ਦੀ ਦੇਵੀ ਹੈ । ਇਹ ਵਿਸ਼ਨੂੰ ਭਗਵਾਨ ਦੇ ਸਾਥ ਆਇ, ਇਸ ਸੰਸਾਰ ਦੀਆ ਲੋੜਾਂ ਪੁਰੀਆਂ ਕਰਨ ਲਈ। ਜਿਸਦੀ ਏਸ ਸੰਸਾਰ ਤੇ ਹਰ ਇਕ ਇਨਸਾਨ ਨੂੰ ਬਹੁਤ ਲੋੜ ਹੈ। ਮਾਇਆ ਤੋਂ ਬਗੈਰ ਏਸ ਸੰਸਾਰ ਤੇ ਕੋਈ ਕੰਮ ਹੀ ਨਹੀ ਚਲਦਾ, ਕਾਰੋਬਾਰ ਤੋਂ ਵਗੈਰ ਇਨਸਾਨ ਨਿਕੰਮਾ ਬਣ ਜਾਂਦਾ ਹੈ। ਪੇਟ ਪਾਲਣਾ ਵੀ ਮੁਸ਼ਕਿਲ ਹੋ ਜਾਂਦਾ ਹੈ। ਸੰਸਾਰ ਦਾ ਸਫਰ ਪੂਰਾ ਕਰਨ ਲਈ ਇਹ ਬਹੁਤ ਜਰੂਰੀ ਵਸਤੂ ਹੈ। ਜਿਸ ਤਰ੍ਹਾਂ ਸਾਰੇ ਆਮ ਦੇਖਦੇ ਹਾਂ ਕਿ ਗਰੀਬ ਵੀ ਇੱਕ ਇਨਸਾਨ ਹੁੰਦਾ ਹੈ ਪਰ ਉਸ ਕੋਲ ਸਿਰਫ ਧਨ ਨਹੀ ਹੁੰਦਾ। ਸੰਸਾਰੀ ਬੰਦੇ ਗਰੀਬ ਨੂੰ ਆਪਣੇ ਕੋਲ ਬਿਠਾ ਕੇ ਉਸ ਦਾ ਦੁੱਖ ਸੁਣ ਕੇ ਨਹੀ ਰਾਜੀ ਹੁੰਦੇ, ਸੋਚਦੇ ਨੇ ਏਸ ਨੇ ਕੋਈ ਫਰਮਾਇਸ਼ ਹੀ ਕਰਨੀ ਹੈ। ਅਮੀਰ ਭਾਵੇ ਨਾ ਵੀ ਬੁਲਾਇ ਉਸ ਕੋਲ ਆਪ ਜਾਂਦੇ ਹਨ। ਜਿਵੇ ਗੁਰਬਾਣੀ ਵਿਚ ਸਤਿਗੁਰੂ ਜੀ ਫੁਰਮਾਦੇ ਨੇ :-

*ਜਉ ਨਿਰਧਨੁ ਸਰਧਨ ਕੈ ਜਾਏ ॥*
*ਆਗੇ ਬੈਠਾ ਪੀਠਿ ਫਿਰਾਇ ॥*
*ਜਿਉ ਸਰਧਨੁ ਨਿਰਧਨੁ ਕੈ ਜਾਇ ॥*
*ਦੀਆ ਆਦਰੁ ਲੀਆ ਬੁਲਾਇ ॥*
*ਨਿਰਧਨੁ ਸਰਧਨੁ ਦੋਨਉ ਭਾਈ ॥*
*ਪ੍ਰਭ ਕੀ ਕਲਾ ਨ ਮੇਟੀ ਜਾਇ॥*

ਆਮ ਤੋਰ ਤੇ ਇਨਸਾਨ ਧਨ ਵਾਲੇ ਦੀ ਦੋਸਤੀ ਚੰਗੀ ਸਮਝਦੇ

ਹਨ । ਇਸ ਲਈ ਸੰਸਾਰੀ ਬੰਦਿਆਂ ਨੂੰ ਏਸ ਦੇਵੀ ਦੀ ਬਹੁਤ ਲੋੜ ਹੈ । ਅਗਰ ਉਹ ਇਸ ਧਨ ਨੂੰ ਭਲਾਈ ਲਈ ਵਰਤੋਂ ਵਿੱਚ ਲਿਆਵੇ ਤਾਂ ਭਲਾ ਹੈ । ਗਲਤ ਵਰਤੋਂ ਕਰੇ ਤਾਂ ਇਹ ਮਾਇਆ ਇਨਸਾਨ ਨੂੰ ਕਿਸੇ ਥਾਂ ਦਾ ਵੀ ਨਹੀ ਛਡਦੀ, ਨਾ ਹੀ ਉਸ ਦੀ ਸਿਹਤ ਠੀਕ ਰਹਿੰਦੀ ਹੈ ਅਤੇ ਨਾ ਸੰਸਾਰ ਖੁਸ਼ ਰਹਿੰਦਾ ਹੈ। ਭਾਵ ਸਰੀਰ ਨੂੰ ਦੁੱਖ ਸਤਾਂਦੇ ਨੇ ਅਤੇ ਸੰਸਾਰ ਤੇ ਨਿੰਦਿਆ ਹੁੰਦੀ ਹੈ। ਇਸ ਲਈ ਏਸ ਨੂੰ ਭਲੇ ਪਾਸੇ ਹੀ ਲਾਉਣਾ ਚੰਗਾ ਹੈ।ਇਸ ਦੇਵੀ ਤੋ ਬਗੈਰ ਸੰਸਾਰ ਨਹੀ ਚਲਦਾ ਇਹ ਸੁੱਖ ਦੇਣ ਵਾਲੀ ਦੇਵੀ ਹੈ। ਇਹ ਉਹ ਦੇਵੀ ਹੈ ਜੋ ਸਾਡੇ ਜੀਵਨ ਵਿਚ ਖੁਸ਼ੀਆਂ ਤੇ ਸੁੱਖ ਵੰਡਦੀ ਹੈ ਇਸ ਨੂੰ ਸਾਡੀ ਨਮਸਕਾਰ।

■

# ਮਾਤਾ ਪਾਰਵਤੀ ਜੀ

ਪਾਰਵਤੀ ਦੇਵੀ ਜੀ ਇਹ ਸ਼ਕਤੀ ਦੇਵੀ ਹੈ ਜੋ ਸ਼ਿਵਾ ਦੇ ਨਾਲ ਆਏ, ਉਹਨਾਂ ਦੇ ਸਾਥੀ ਬਣ ਕੇ ਏਸ ਸੰਸਾਰ ਨੂੰ ਤਾਕਤ ਦੇਣ ਲਈ। ਜਿਸ ਨਾਲ ਸਾਡੀ ਹਰ ਮੁਸ਼ਕਿਲ ਦੂਰ ਹੁੰਦੀ ਹੈ। ਇਸ ਤੋ ਬਗੈਰ ਕੋਈ ਕੁਝ ਕਰ ਹੀ ਨਹੀ ਸਕਦਾ। ਸ਼ਕਤੀ ਤਾਕਤ ਹੈ, ਇਸ ਤੋਂ ਬਗੈਰ ਹਰ ਕੋਈ ਨਿਰਬਲ ਹੁੰਦਾ ਹੈ । ਇਨਸਾਨ ਹੀ ਨਹੀ ਦੇਵਤਿਆਂ ਨੂੰ ਵੀ ਇਸ ਸ਼ੱਕਤੀ ਮਾਤਾ ਦੀ ਲੋੜ ਪੈਂਦੀ ਰਹੀ ਹੈ। ਉਹਨਾਂ ਨੇ ਵੀ ਇਸ ਤੋਂ ਬਲ ਲੈਕੇ ਸਮੇਂ ਸਮੇਂ ਯੁਧ ਕੀਤੇ, ਰਾਖਸ਼ਾ ਨੂੰ ਹਰਾਇਆ ਅਤੇ ਜਿੱਤ ਪ੍ਰਾਪਤ ਕੀਤੀ। ਇਹ ਉਹ ਹੀ ਸ਼ਕਤੀ ਮਾਤਾ ਹੈ ਜਿਸ ਦਾ ਵਰਨਣ ਪਹਿਲਾ ਕੀਤਾ ਹੈ। ਇਸ ਸ਼ਕਤੀ ਨੇ ਹੀ ਦੇਵੀ ਰੂਪ ਧਾਰ ਕੇ ਸੰਸਾਰ ਤੇ ਆਕੇ ਦੈਤ ਬੁੱਧੀ ਵਾਲਿਆ ਦਾ ਨਾਸ਼ ਕੀਤਾ ਅਤੇ ਸੰਸਾਰ ਤੇ ਸੁੱਖ ਸ਼ਾਂਤੀ ਵਰਤਾਈ ਅਤੇ ਇਸੇ ਨੇ ਹੀ ਦੇਵਤਿਆਂ ਦੀ ਸਹਾਇਤਾ ਕੀਤੀ। ਅਕਾਲ ਪੁਰਖ ਨੇ ਇਸੇ ਤਰ੍ਹਾਂ ਇਕ ਦੂਸਰੇ ਨੂੰ ਸਾਥ ਦੇਣ ਲਈ ਜੋੜੇ ਬਣਾ ਕੇ ਇਹ ਸੰਸਾਰ ਸਾਜਿਆ। ਉਪਰ ਲਿੱਖੀ ਚੰਡੀ ਦੀ ਵਾਰ ਵਿਚ ਗੁਰੂ ਗੋਬਿੰਦ ਸਿੰਘ ਜੀ ਇਸ ਤੋਂ ਅੱਗੇ ਵਰਨਣ ਕਰਦੇ ਹਨ ॥

ਕਿਹੜੇ ਜੁੱਗ ਵਿਚ ਕਿਸ ਤ੍ਰਰਾਂ ਦੈਤਾਂ ਦਾ ਨਾਸ ਕਰ ਕੇ ਦੇਵਤਿਆਂ ਦੀ ਰੱਖਿਆ ਇਸ ਸ਼ਕਤੀ ਮਾਤਾ ਨੇ ਕੀਤੀ । ਏਹੀ ਸ਼ਕਤੀ ਮਾਤਾ ਦੀ ਕ੍ਰਿਪਾ ਹੈ ਕਿ ਅਜ ਵੀ ਇਸਤਰੀ ਜਾਤੀ ਜੋ ਵੀ ਕਦਮ ਉਠਾਇ ਉਸ ਨੂੰ ਕਰ ਹੀ ਲੈਂਦੀ ਹੈ।

ਨਾਮ ਤਾਂ ਬਹੁਤ ਸਾਰੇ ਹਨ ਪਰ ਦੋ ਹੀ ਦਸਦੀ ਹਾਂ, ਜਿਵੇਂ ਸਿੱਖ ਪੰਥ ਵਿਚ ਸਾਰੇ ਜਾਣਦੇ ਹਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਕਿੰਨਾ

ਘਲੂਗਾਰਾ ਮਚਿਆ ਸੀ, ਪਰ ਮਾਤਾ ਭਾਗੋ ਜੀ ਨੇ ਸਿੱਖਾਂ ਨੂੰ ਵਦਾਵੇ ਦੇ ਕਲੰਕ ਤੋ ਬਚਾ ਲਿਆ, ਅਪਣੀ ਨਿਡਰਤਾ ਨਾਲ ਉਹਨਾਂ ਨੂੰ ਉਸ ਸਮੇਂ ਕੋਈ ਡਰ ਨਹੀ ਆਇਆ ਯੁਧ ਵਿਚ ਕੁਰਬਾਨੀ ਦੇਣਦਾ। ਇਸੇ ਤਰ੍ਹਾਂ ਅੰਗਰੇਜਾਂ ਦੇ ਸਮੇਂ ਝਾਂਸੀ ਦੀ ਰਾਣੀ ਦਾ ਵਰਨਣ ਆਉਂਦਾ ਹੈ। ਇਹ ਉਸ ਸ਼ਕਤੀ ਮਾਤਾ ਦਾ ਹੀ ਵਰਦਾਨ ਹੈ ਕਿ ਉਹ ਵੀ ਨਿਡਰ ਹੋ ਕੇ ਲੜੀ। ਭਾਵੇ ਸਮੇ ਅਨੁਸਾਰ ਘਟ ਬੁੱਧੀ ਵਾਲੇ ਲੋਕ ਇਸਤਰੀ ਜਾਤੀ ਨੂੰ ਮੰਦਾ ਆਖਣ ਲਗ ਪਏ ਸਨ। ਏਸੇ ਤੇ ਸ੍ਰੀ ਗੁਰੂ ਨਾਨਕ ਦੇਵ ਜੀ

ਆਸਾ ਦੀ ਵਾਰ ਵਿਚ ਫੁਰਮਾਂਦੇ ਹਨ।

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*

ਸਮੇਂ ਅਨੁਸਾਰ ਦੇਵਤਿਆਂ ਦੀ ਤਰਾਂ ਸਾਡੇ ਸਤਿਗੁਰੂ ਜੀ ਵੀ ਅਕਾਲ ਪੁਰਖ ਦੇ ਹੁਕਮ ਅਨੁਸਾਰ ਜਦੋਂ ਕਲਜੁਗ ਵਿੱਚ ਜੀਵਾਂ ਨੂੰ ਤਾਰਨ ਆਇ ਤਾਂ ਦੇਵੀਆਂ ਸਰੂਪ ਉਹਨਾਂ ਦੇ ਮਹਿਲ ਵੀ ਸਾਥ ਦੇਣ ਲਈ ਆਇ । ਇਸ ਲਈ ਜਿਵੇਂ ਅਸੀ ਸਤਿਗੁਰਾਂ ਦੇ ਕੀਤੇ ਉਪਕਾਰਾਂ ਦਾ ਸਦਕਾ ਸੁੱਖ ਮਾਣਦੇ ਹਾਂ ਇਸੇ ਤਰ੍ਹਾਂ ਜੋ ਸਿੱਖਿਆ ਓਹੁਨਾਂ ਦੇ ਮਹਿਲਾਂ, ਸਾਡੀਆ ਮਾਤਾਵਾਂ ਤੋ ਮਿਲਦੀਆਂ ਹਨ, ਉਹਨਾਂ ਵੱਲ ਵੀ ਧਿਆਨ ਦੇਈਏ। ਇਹਨਾਂ ਦੇ ਜੀਵਨ ਤੋ ਮਿਲਦੇ ਗੁਣ ਆਪਣੇ ਜੀਵਨ ਵਿਚ ਢਾਲ ਕੇ ਜੀਵਨ ਜੀਣਾ ਸਿੱਖੀਏ।

ਸਿੱਖ ਧਰਮ ਤੇ ਇਤਿਹਾਸ ਦੀ ਉਸਾਰੀ ਵਿੱਚ ; ਗੁਰੂ ਮਹਿਲਾਂ; ਦਾ ਬੜਾ ਮਹਤਵਪੂਰਨ ਯੋਗ ਦਾਨ ਹੈ। ਇਸ ਲਈ ਗੁਰੂ ਮਹਿਲਾਂ ਦੇ ਜੀਵਨ ਵੱਲ ਧਿਆਨ ਦੇਣ ਦੀ ਕੋਸ਼ਿਸ਼ ਕਰੀਏ, ਜਿਤਨਾਂ ਕੁ ਲੱਭ ਸਕਦੇ ਹਾਂ।ਇਹਨਾਂ ਬਾਰੇ ਪੁਰਾਣੀਆਂ ਲਿਖਤਾਂ ਘੱਟ ਹੀ ਮਿਲਦੀਆ ਹਨ। ਪਰ ਕਈ ਥਾਂਵਾ ਤੇ ਇਹਨਾਂ ਦੀ ਕੁਰਬਾਨੀ ਨੂੰ ਇਤਿਹਾਸ ਪਿਛੇ ਨਹੀ ਰੱਖ ਸਕਿਆ। ਉਹ ਆਪਣੇ ਆਪ ਹੀ ਪਤਾ ਲਗ ਜਾਂਦਾ ਹੈ ਕਿ ਇਨ੍ਹਾਂ ਮਾਤਾਵਾਂ ਨੇ ਇਸਤਰੀ ਜਾਤੀ ਦਾ ਮਾਣ ਕਿਵੇਂ ਵਧਾਇਆ ਹੈ। ਇਸ ਨੂੰ ਮਾਸਟਰ ਨਿਹਾਲ ਸਿੰਘ ਜੀ ਆਪਣੀ ਕਿਤਾਬ 'ਮਾਤਾਵਾਂ' ਵਿੱਚ ਦੋ

ਅੱਖਰ ਲਿਖਦੇ ਹੋਏ ਇੰਝ ਲਿਖਦੇ ਹਨ, 'ਇਸਤਰੀ ਕੋਮਲਤਾ, ਸੁਸ਼ੀਲਤਾ ਤੇ ਸੇਵਾ ਦੀ ਦੇਵੀ ਹੈ। ਇਸ ਵਿਚ ਪ੍ਰਮਾਤਮਾ ਨੇ ਤੱਪ ,ਧੀਰਜ ਅਤੇ ਕੁਰਬਾਨੀ ਕੁਟ ਕੁਟ ਕੇ ਭਰੀ ਹੋਈ ਹੈ'। ਇਹ ਬਿਲਕੁਲ ਸੱਚ ਹੈ, ਕਿ ਸਾਡੀਆਂ ਮਾਤਾਵਾਂ ਗੁਰੂ ਮਹਿਲਾਂ ਨੇ ਕਰ ਕੇ ਵਿਖਾਇਆ ਹੈ। ਆਉ ਅੱਜ ਉਨ੍ਹਾਂ ਦੇ ਜੀਵਨ ਤੋ ਕੁੱਝ ਸਿੱਖੀਏ। ਸਭ ਤੋਂ ਪਹਿਲਾਂ ਅਸੀ ਧੰਨ ਮਾਤਾ ਤ੍ਰਿਪਤਾ ਜੀ ਆਖੀਏ । ਜਿਹਨਾਂ ਨੇ ਅਕਾਲ ਪੁਰਖ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਸਭ ਤੋ ਪਹਿਲਾਂ ਕਰਾਏ । ਨਮੋ ਮਾਤਾ ਤ੍ਰਿਪਤਾ ਨਮੋ ਹੈ ਨਮੋ ਹੈ ।

■

# ਨਮੋ ਮਾਤਾਵਾਂ

ਨਮੋ ਮਾਤਾ ਸੁਲੱਖਣੀ, ਨਮੋ ਖੀਵੀ ਮਾਤਾ।
ਨਮੋ ਮਾਤਾ ਮਨਸਾਦੇਵੀ ,ਨਮੋ ਬੀਬੀ ਭਾਨੀ ।
ਨਮੋ ਮਾਤਾ ਗੰਗਾ, ਨਮੋ ਦਮੋਦਰੀ ਮਾਤਾ।
ਨਮੋ ਮਾਤਾ ਮਹਾ ਦੇਵੀ, ਨਮੋ ਨਾਨਕੀ ਮਾਤਾ।
ਨਮੋ ਮਾਤਾ ਕ੍ਰਿਸ਼ਨ, ਨਮੋ ਗੁਜਰੀ ਮਾਤਾ।
ਨਮੋ ਮਾਤਾ ਜੀਤੋ ,ਨਮੋ ਮਾਤਾ ਸੁੰਦਰੀ ।
ਨਮੋ ਮਾਤਾ ਸਹਿਬਦੇਵ, ਨਮੋ ਮਾਤਾ ਤੋਤੀ ।
ਨਮੋ ਮਾਤਾ ਜਸਾ ,ਨਮੋ ਮਾਤਾ ਸਾਹਿਬ ਕੌਰ ।
ਨਮੋ ਮਾਤਾ ਜੀਵਨ ਕੌਰ, ਨਮੋ ਮਾਤਾ ਭੁਪਿੰਦਰ ।
ਨਮੋ ਮਾਤਾ ਰਜਿੰਦਰ ,ਨਮੋ ਮਾਤਾ ਚੰਦ ਕੌਰ।
ਕਰ ਲਵੋ ਦਰਸ ,ਜੋ ਵੰਡਦੇ ਨੇ ਪਿਆਰ।
ਕਰਦੇ ਨੇ ਸੇਵਾ ਉਹ ਬੇਸ਼ੁਮਾਰ।
ਪਾਂਦੇ ਨੇ ਗਲ ਵਿਚ ਭਗਤੀ ਦਾ ਹਾਰ ।
ਹੋ ਜਾਂਦਾ ਬੇੜਾ ਸਭ ਦਾ ਪਾਰ ।
ਨਮੋ ਹੈ ਨਮੋ ਹੈ ਨਮੋ ਹੈ ਨਮੋ ॥

# ਮਾਤਾ ਸੁਲੱਖਣੀ ਜੀ

ਸੱਭ ਤੋ ਪਹਿਲਾਂ ਜੱਦ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦੇ ਹੁਕਮ ਅਨੁਸਾਰ ਸੰਸਾਰ ਤੇ ਆਏ ਅਤੇ ਉਹਨਾਂ ਦੇ ਨਾਲ ਮਾਤਾ ਸੁਲੱਖਣੀ ਜੀ ਆਏ । ਉਹਨਾਂ ਨੇ ਅਪਣਾ ਸੰਸਾਰ ਦਾ ਸਾਰਾ ਸਫਰ ਸੇਵਾ ਵਿਚ ਨਿਭਾਇਆ ਗ੍ਰਿਸਤੀ ਜੀਵਨ ਪਖੋਂ, ਪਤੀ ਦੀ ਆਗਿਆ ਤੇ ਸਾਧਾ ਦੀ ਸੇਵਾ ਵਿੱਚ ਪੂਰਾ ਸਾਥ ਦਿੱਤਾ। ਭਾਵੇਂ ਉਸ ਸਮੇਂ ਇਤਿਹਾਸ ਲਿਖਣ ਵੇਲੇ ਇਸ ਤਰਫ ਕਿਸੇ ਨੇ ਵੀ ਬਹੁਤਾ ਧਿਆਨ ਨਹੀ ਦਿਤਾ ਪਰ ਫਿਰ ਵੀ ਜੋ ਕੁੱਝ ਮਿਲਿਆ ਉਸ ਨੂੰ ਆਉਣ ਵਾਲੇ ਸਮੇ ਲਈ ਸੰਭਾਲਣਾ ਬਹੁਤ ਜ਼ਰੂਰੀ ਹੈ। ਮਾਤਾ ਸੁਲੱਖਣੀ ਜੀ ਦਾ ਜਨਮ ਪਿੰਡ ਪਖੋਕ, ਜਿਲਾ ਗੁਰਦਾਸ ਪੁਰ ਵਿੱਚ ਮੂਲ ਚੰਦ ਚੌਣਾ ਖੱਤਰੀ ਦੇ ਘਰ ਮਾਤਾ ਚੰਦੋ ਦੀ ਕੁੱਖ ਤੋਂ ਹੋਇਆ।ਇਨ੍ਹਾਂ ਦੀ ਰਹਾਇਸ਼ ਬਟਾਲੇ ਸੀ। ਮੂਲ ਚੰਦ ਜੀ ਇਸ ਪਿੰਡ ਦੇ ਪਟਵਾਰੀ ਸਨ। ਮਾਤਾ ਸੁਲੱਖਣੀ ਜੀ ਦੇ ਨਾਮ ਤੇ ਵਿਚਾਰ ਕਰਦਿਆਂ ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿੱਚ ਵਿਆਖਿਆ ਇਸ ਤਰਾਂ ਕੀਤੀ ਹੈ:-

'ਉਹ ਸ਼ੁਭ ਲੱਛਣ ਵਾਲੇ ਹੋਣਗੇ ਤਾਂ ਹੀ ਇਹ ਨਾਮ ਹੋ ਸਕਦਾ ਹੈ'ਭਾਵ ਸ਼ੁਭ ਕਰਮਾ ਵਾਲੇ ਸਨ ਜਿਹਨਾਂ ਨੂੰ ਵਰ {ਪਤੀ} ਭਗਵਾਨ ਮਿਲਿਆ ਅਤੇ ਨਾਮ ਸੁਲੱਖਣੀ, ਭਾਵ ਸੂਝ ਵਾਲੇ '।

ਸੁਲੱਖਣੀ ਜੀ ਦਾ ਵਿਆਹ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਮਤ ੧੫੪੪ ਬਿਕ੍ਰਮੀ ੨੪ ਜੇਠ ਮੁਤਾਬਿਕ ੧੪੮੭ ਈਸਵੀ ਨੂੰ ਅਚਲ ਵਟਾਲੇ ਵਿਖੇ ਹੋਇਆ। ਸੁਲੱਖਣੀ ਜੀ ਦੇ ਜਨਮ ਦੀ ਤਾਰੀਖ ਬਾਰੇ ਕੁਝ ਕਹਿਆ ਨਹੀ ਜਾ ਸਕਦਾ । ਵਿਆਹ ਤੋ ਵੀ ਭਾਂਵੇ ਅੰਦਾਜਾ ਲਾ ਕੇ ਆਖ ਦੇਈਏ

ਪਰ ਸਹੀ ਲਿਖਤ ਨਹੀ ਮਿਲਦੀ । ਉਸ ਸਮੇਂ ਛੋਟਿਆ ਹੁੰਦਿਆ ਦਾ ਵਿਆਹ ਕਰਦੇ ਸਨ। ਇਸ ਬਾਰੇ ਕੋਈ ਠੋਸ ਪ੍ਰਮਾਣ ਨਹੀ ਮਿਲਦਾ। ਮਾਤਾ ਸੁਲੱਖਣੀ ਜੀ ਨੇ ਅਪਣੇ ਪਤੀ ਜੀ ਦੀ ਆਗਿਆ ਦਾ ਪਾਲਣ ਕਰਕੇ ਬਹੁਤ ਮਾਣ ਪ੍ਰਾਪਤ ਕੀਤਾ।ਇਸੇ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਉਹਨਾਂ ਨੂੰ ਬੁਲਾਂਦੇ 'ਪ੍ਰਮੇਸ਼ਵਰ ਕੀਏ ਸੁਲੱਖਣੀਏ'ਆਖ ਕੇ ਬੁਲਾਂਦੇ। ਮਾਤਾ ਜੀ ਧੀਰਜ ਤੇ ਸਾਂਤੀ ਦੇ ਸਰੂਪ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ,:-

*ਆਪ ਨਰਾਇਣ ਕਲਾ ਧਾਰ ਜਗ ਮੇ ਪਰਵਰਿਉ ॥*

ਇਸ ਲਈ ਉਹਨਾਂ ਦਾ ਸਾਥ ਦੇਣ ਵਾਲੇ ਵੀ ਤਾਂ ਇਹਨਾਂ ਗੁਣਾ ਵਾਲੇ ਹੀ ਹੋ ਸਕਦੇ ਸਨ। ਮਾਤਾ ਜੀ ਬਾਰੇ ਹੋਰ ਕਿਤੇ ਵੀ ਕੋਈ ਪੁਰਾਣੀ ਲਿਖਤ ਵਿੱਚ ਭਾਵੇਂ ਵਰਨਣ ਕੀਤਾ ਨਹੀ ਮਿਲਦਾ ਪਰ ਜਨਮ ਸਾਖੀ ਭਾਈ ਬਾਲੇ ਵਾਲੀ ਵਿੱਚ ਇਕ ਸਾਖੀ ਹੈ। ਜਿੱਸ ਵਿੱਚ ਮਾਤਾ ਜੀ ਦਾ ਵਰਨਣ ਇਸ ਤਰਾਂ ਅਉਂਦਾ ਹੈ।ਇਕ ਵਾਰ ਲਹਿਣਾ ਜੀ {ਗੁਰੂ ਅੰਗਦ ਦੇਵ ਜੀ} ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਘਰ ਗਏ ਅਗੋਂ ਮਾਤਾ ਜੀ ਨੇ ਕਿਹਾ ਕਿ ਉਹ ਖੇਤਾਂ ਨੂੰ ਗਏ ਹਨ। ਉਥੇ ਗੁਰੂ ਨਾਨਕ ਦੇਵ ਜੀ ਨਦੀਨ ਕਢ ਰਹੇ ਸਨ। {ਨਦੀਨ ਤੋ ਭਾਵ ਮੱਝਾਂ ਗਾਈਆਂ ਦਾ ਘਾਹ} ਜੋ ਕਿ ਗਿੱਲਾ ਸੀ। ਹੋਰ ਕੋਈ ਉਸ ਨੂੰ ਚੁੱਕਣ ਲਈ ਤਿਆਰ ਨਾ ਹੋਇਆ ਪਰ ਲਹਿਣਾ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਦੇ ਇਸ਼ਾਰੇ ਨੂੰ ਸਮਝ ਕੇ ਛੇਤੀ ਚੁੱਕ ਲਿਆ। ਜਦੋਂ ਘਰ ਆਏ ਤਾਂ ਉਹਨਾਂ ਦੇ ਸਾਰੇ ਬਸਤਰ ਗਿਲੇ ਹੋ ਗਏ। ਇਹ ਵੇਖ ਕੇ ਮਾਤਾ ਸੁਲੱਖਣੀ ਜੀ ਨੇ ਆਖਿਆ ਸੱਚੇ ਪਾਤਿਸ਼ਾਹ ਇਹ ਤੁਸੀ ਕੀ ਕੀਤਾ? ਇਹ ਸਿੱਖ ਤਾਂ ਆਪ ਜੀ ਦਾ ਦਰਸ਼ਨ ਕਰਨ ਆਇਆ ਸੀ ।ਆਪ ਜੀ ਨੇ ਇਹ ਗਿੱਲਾ ਨਦੀਨ ਇਸ ਨੂੰ ਚੁਕਾ ਦਿਤਾ, ਇਸ ਦੇ ਬਸਤਰਾਂ ਤੇ ਚਿਕੱੜ ਲਗ ਗਿਆ ਹੈ। ਸਤਿਗੁਰ ਜੀ ਉਸ ਵਕਤ ਇਹ ਬਚਨ ਕੀਤਾ, 'ਇਹ ਚਿਕੜ ਨਹੀ ਕੇਸਰ ਹੈ, ਹੀਰੇ ਮੋਤੀਆਂ ਦੀ ਜੜਤ ਹੈ । ਇਸ ਗੰਢ ਦਾ ਭਾਰ ਇਹ ਹੀ

ਚੁੱਕ ਸਕਦਾ ਸੀ ਤਾਂ ਹੀ ਚੁਕਾਈ ਹੈ'। ਇਸ ਤੋਂ ਮਾਤਾ ਜੀ ਦੇ ਪਿਆਰ ਤੇ ਪ੍ਰੇਮ ਦਾ ਅਨੁਭਵ ਹੁੰਦਾ ਹੈ । ਇਹ ਕਿਨੇ ਸੰਗਤ ਨਾਲ ਪਿਆਰ ਕਰਨ ਵਾਲੇ ਤੇ ਕੋਮਲ ਦਿਲ ਦੇ ਸਨ। ਇਹਨਾਂ ਦੇ ਘਰ ਦੋ ਸਪੁੱਤਰ ਹੋਏ ਬਾਬਾ ਸਿਰੀ ਚੰਦ ਜੀ ਅਤੇ ਬਾਬਾ ਲੱਛਮੀ ਦਾਸ ਜੀ। ਜੋ ਭਗਤੀ ਵਿਚ ਪੂਰਨ ਸਨ । ਇਹਨਾਂ ਦੇ ਸੇਵਕ ਨਿਰਮਲੇ ਸਾਧ ਤੇ ਉਦਾਸੀ ਸਾਧ ਹਨ।

■

# ਮਾਤਾ ਖੀਵੀ ਜੀ

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਵਿਆਹ ਖੀਵੀ ਜੀ ਨਾਲ ਸੰਮਤ ੧੫੭੬ ਬਿ; ਵਿਚ ਹੋਇਆ। ਮਾਤਾ ਖੀਵੀ ਜੀ ਦਾ ਜਨਮ ਦੇਵਚੰਦ ਖੱਤਰੀ ਦੇ ਗ੍ਰਹਿ ਪਿੰਡ ਸੰਘਰ ਵਿਖੇ ਹੋਇਆ ।ਇਹਨਾਂ ਦੇ ਜਨਮ ਦੀ ਤਾਰੀਖ ਦਾ ਪਤਾ ਨਹੀ ਲਗਦਾ ਪਰ ਇਹਨਾਂ ਦੇ ਵਿਆਹ ਤੋਂ ਅੰਦਾਜਾ ਲਾ ਸਕਦੇ ਹਾਂ ਕਿ ਉਸ ਸਮੇਂ ਵਿਆਹ ਛੋਟੀ ਉਮਰ ਵਿੱਚ ਕਰ ਦਿੰਦੇ ਸਨ।ਕਈ ਵਿਦਵਾਨ ਲਿਖਦੇ ਨੇ ਕਿ ਇਹਨਾਂ ਨੂੰ ਸ਼ੁਰੂ ਤੋਂ ਹੀ ਇਹ ਗਿਆਨ ਸੀ ਕਿ ਮੇਰੇ ਪਤੀ ਪ੍ਰਮੇਸ਼ਵਰ ਰੂਪ ਹਨ। ਇਹ ਸੱਚ ਸੀ ਇਹਨਾਂ ਦਾ ਵਿਆਹ ਪ੍ਰਮੇਸ਼ਵਰ ਪਤੀ ਨਾਲ ਹੋਇਆ। ਇਸ ਲਈ ਉਹ ਹਰ ਵਕਤ ਉਹਨਾਂ ਦੀ ਸੇਵਾ ਅਤੇ ਆਗਿਆ ਦਾ ਪਾਲਨ ਕਰਦੇ ਸਨ। ਸ੍ਰੀ ਗੁਰੂ ਅੰਗਦ ਦੇਵ ਜੀ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਚ' ਆਏ ਤਾਂ ਹਰ ਵਕਤ ਉਹਨਾਂ ਦੀ ਸੇਵਾ ਵਿਚ ਹੀ ਮਗਨ ਰਹਿੰਦੇ ਸਨ। ਖੀਵੀ ਜੀ ਵੀ ਸਤਿਗੁਰੂ ਨਾਨਕ ਦੇਵ ਜੀ ਅਤੇ ਆਪਣੇ ਪਤੀ ਦੀ ਸੇਵਾ ਵਿਚ ਅਨੰਦ ਮਾਣਦੇ ਸਨ। ਇਹਨਾਂ ਦੀ ਸਚੀ ਪ੍ਰੀਤ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਬਹੁਤ ਪ੍ਰਸੰਨ ਸਨ। 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਵਿੱਚ ਭਾਈ ਸੰਤੋਖ ਸਿੰਘ ਜੀ ਨੇ ਵੀ ਮਾਤਾ ਖੀਵੀ ਜੀ ਦੇ ਗੁਣਾ ਦਾ ਵਿਖਿਆਨ ਕੀਤਾ ਹੈ:-

*ਸੋਈ ਖੀਵੀ ਆਪਨਿ ਸਨੁਖਾ ਹੋਈ।*
*ਕਰੀ ਹਕਾਰਨਿ ਪਹੂੰਚੀ ਸੋਈ।*
*ਪਤਿ ਕੀ ਸੇਵ ਕਰਨਿ ਮਹਿ ਲਾਗੀ।*
*ਪਤਿਬ੍ਰਤ ਧਰਮ ਦ੍ਰਿੜਾਅਨੁਰਾਗੀ।*

*ਖਾਨ ਪਾਨ ਪਹਰਨ ਸੁਧਿ ਸਾਰੀ।*
*ਨਿਸ ਪਰੇਰੀ ਮਤਿ ਕਰਤਿ ਸੰਭਾਰੀ।*
*ਕਰ ਜੋਰਹਿ ਅਇਸ਼ ਕੋ ਮਾਨਹਿ।*
*ਅਧਿਕ ਪਰੀਤ ਦੇ ਸੇਵ ਠਾਨਹਿ।*
*ਨਿਤਿ ਪ੍ਰਤਿ ਚਹਤਿ ਅਸਨ ਪਹੁੰਚਾਵਹਿ।*
*ਆਇਸ ਪਾਇ ਦਰਸ ਕੋ ਆਵਹਿ।*
*ਪਾਰਬ੍ਰਮ ਕਰਿ ਪਤਿ ਕੋ ਜਾਨੇ;*
*ਮੂਰਤਿ ਧਯਾਨ ਰਿਦੈ ਸਦ ਠਾਨੇ॥*

ਮਾਤਾ ਖੀਵੀ ਜੀ ਦੀ ਉਪਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਵੀ ਦਰਜ ਹੈ। ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ।

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ।*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ।*
*ਗੁਰਸਿਖਾਂ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ।*
*ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ।*
*ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ'।*

ਇਸ ਤਰ੍ਹਾਂ ਦਾ ਵਰਨਣ ਹੋਰ ਕਿਸੇ ਗੁਰੂ ਮਹਿਲ ਦਾ ਨਹੀ ਮਿਲਦਾ ਭਾਵੇਂ ਸੱਭ ਨੇ ਆਪਣੇ ਆਪਣੇ ਸਮੇਂ ਸਿੱਖੀ ਲਈ ਬਹੁਤ ਕੁਰਬਾਨੀਆਂ ਦਿੱਤੀਆਂ ਤੇ ਸੇਵਾਵਾਂ ਕੀਤੀਆਂ ਹਨ, ਪਰ ਬਾਣੀ ਵਿਚ ਇਸ ਤਰ੍ਹਾਂ ਦਰਜ ਨਹੀ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਅੰਗ ਤੋ ਬਣਾਏ ਅੰਗਦ ਦੇਵ ਜੀ ਨੂੰ ਹੁਕਮ ਕੀਤਾ ਤੁਸੀ ਹੁਣ ਖਡੂਰ ਚਲੇ ਜਾਉ। ਅਗੋਂ ਲਹਿਣੇ ਅਰਜ਼ ਕੀਤੀ ਮੈ ਆਪ ਜੀ ਦੇ ਦਰਸਨ ਅਤੇ ਆਪ ਜੀ ਦੀ ਸੇਵਾ ਵਗੈਰ ਰਹਿ ਨਹੀ ਸਕਦਾ। ਮੇਰੇ ਤੇ ਕ੍ਰਿਪਾ ਕਰੋ, ਸੇਵਾ ਤੇ ਦਰਸ਼ਨ ਹੁੰਦੇ ਰਹਿਣ। ਸਤਿਗੁਰੂ ਜੀ ਨੇ ਫੁਰਮਾਇਆ:-

'ਤੂੰ ਮੇਰਾ ਅੰਗ ਹੈ ਜਦ ਯਾਦ ਕਰੇਗਾਂ ਤੇਰੇ ਕੋਲ ਆ ਜਾਵਾਂਗਾ'।

ਜਿਸ ਤਰ੍ਹਾਂ ਪਿਆਰ ਤੇ ਸਤਿਕਾਰ ਗੁਰੂ ਅੰਗਦ ਦੇਵ ਜੀ ,ਗੁਰੂ ਨਾਨਕ ਦੇਵ ਜੀ ਨਾਲ ਕਰਦੇ ਸੀ, ਉਹ ਹੀ ਪਿਆਰ ਤੇ ਸਤਿਕਾਰ ਖੀਵੀ ਜੀ ਵੀ ਕਰਦੇ ਸਨ। ਪਰ ਹੁਕਮ ਗੁਰੂ ਦਾ ਵੀ ਮੰਨਣਾ ਜ਼ਰੂਰੀ ਸੀ।ਸਤਿਗੁਰਾਂ ਦਾ ਹੁਕਮ ਮੰਨ ਕੇ ਖਡੂਰ ਚਲੇ ਤਾਂ ਗਏ ਪਰ ਚਿਤ ਹਰ ਵੇਲੇ ਗੁਰ ਚਰਨਾਂ ਨਾਲ ਰਹਿੰਦਾ ਸੀ। ਕੁਝ ਸਮੇਂ ਬਾਦ ਪ੍ਰੇਮ ਨੇ ਐਸੀ ਖਿੱਚ ਪਾਈ ਗੁਰੂ ਨਾਨਕ ਦੇਵ ਜੀ ਨੇ ਸੁਨੇਹਾ ਭੇਜਿਆ ਕਿ ਮੈ ਖਡੂਰ ਆਣਾ ਹੈ। ਬਸ ਇਹ ਸੁਨੇਹਾ ਮਿਲਦਿਆ ਹੀ ਮਾਤਾ ਖੀਵੀ ਜੀ ਤੇ ਗੁਰੂ ਅੰਗਦ ਦੇਵ ਜੀ ਦੀ ਖੁਸ਼ੀ ਦੀ ਹੱਦ ਨਾ ਰਹੀ। ਉਹ ਲੱਗੇ ਆਪਣੇ ਸਤਿਗੁਰੂ ਦੇ ਸੁਆਗਤ ਦੀਆਂ ਤਿਆਰੀਆਂ ਕਰਨ। ਇਸ ਖੁਸ਼ੀ ਨੂੰ ਅਨੁਭਵ ਉਹ ਹੀ ਕਰ ਸਕਦਾ ਹੈ ਜਿਸ ਨੂੰ ਆਪਣੇ ਗੁਰੂ ਦੇ ਦਰਸ਼ਨ ਦੀ ਤਾਂਘ ਹੋਵੇ। ਇਸ ਦਾ ਵਰਨਣ ਜਨਮ ਸਾਖੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ) ਵਿੱਚ ਇੰਝ ਲਿਖਿਆ ਹੈ।

'ਇਕ ਦਿੱਨ ਤਿਸ ਦਾ ਪ੍ਰੇਮ ਦੇਖ ਕਿ ਗੁਰੂ ਨਾਨਕ ਜੀ ਖਡੂਰ ਵਿਖੇ ਆ ਦਰਸ਼ਨ ਦਿਤੇ। ਲਹਿਣੇ ਜੀ ਇਸਤ੍ਰੀ ਸਣੇ ਚਰਣੀ ਲਗੇ। ਤਨ, ਮਨ, ਧਨ ਸਭ ਭੇਟ ਕਰ ਦਿੱਤਾ'।

ਸੰਕੇਤ ਮਾਤਰ ਇਸ ਦਾ ਜਿਕਰ ਸਰੂਪ ਦਾਸ ਭੱਲਾ ਦੇ ਗ੍ਰੰਥ 'ਗੁਰੂ ਨਾਨਕ ਮਹਿਮਾ' ਵਿਚ ਲਿਖਿਆ ਵੀ ਮਿਲਦਾ ਹੈ,।

*'ਗੁਰੂ ਬਾਬਾ ਜੀ ਖਡੂਰ ਚਲੇ ਆਏ,*
*ਗੁਰੂ ਅੰਗਦ ਅੱਗੋ ਲੈਣ ਆਏ।*
*ਸੁਣ ਮਾਤਾ ਖੀਵੀ ਦਰਸਨ ਆਈ,*
*ਪਰਮ ਪਦਾਰਥ ਗੁਰ ਦਰਸਨ ਪਾਈ॥'*

ਇਸ ਤਰ੍ਹਾਂ ਮਾਤਾ ਖੀਵੀ ਜੀ ਨੇ ਆਪਣਾ ਸਾਰਾ ਜੀਵਨ ਨਿਰਸਵਾਰਥ ਤੇ ਨਿਸ਼ਕਾਮ ਸੇਵਾ ਵਿੱਚ ਲਾਇਆ। ਜਦ ਗੁਰੂ ਨਾਨਕ ਦੇਵ ਜੀ ਨੇ ਲਹਿਣੇ ਨੂੰ ਆਪਣਾ ਅੰਗ ਤੇ ਸਰੂਪ ਬਣਾ ਕੇ ਗੁਰਿਆਈ ਦੇ

ਦਿੱਤੀ।ਉਸ ਵਕਤ ਮਾਤਾ ਖੀਵੀ ਜੀ ਨੇ ਗੁਰੂ ਅੰਗਦ ਦੇਵ ਜੀ ਨਾਲ ਸਾਧ ਸੰਗਤ ਦੀ ਸੇਵਾ ਤੇ ਭਗਤੀ ਭਾਉ ਵੱਲ ਬਹੁਤ ਧਿਆਨ ਦਿਤਾ। ਸਭ ਤੋ ਵੱਡਾ ਯੋਗ ਦਾਨ ਲੰਗਰ ਦੀ ਸਥਾਪਨਾ, ਵਿਕਾਸ ਤੇ ਵਿਸਥਾਰ ਹੈ, ਜੋ ਕਿ ਅੱਜ ਤੱਕ ਗੁਰੂ ਘਰਾਂ ਵਿੱਚ ਚਲ ਰਿਹਾ ਹੈ। ਗੁਰੂ ਨਾਨਕ ਦੇਵ ਜੀ ਦਾ ਸਾਰੇ ਸੰਸਾਰ ਲਈ ਇਹ ਉਪਦੇਸ਼ ਸੀ:- ਨਾਮ ਤੇ ਦਾਨ, ਭੁਖੇ ਨੂੰ ਅੰਨ ਤੇ ਨੰਗੇ ਨੂੰ ਕਪੜਾ ਦੇਣਾ ਸਭ ਤੋ ਵੱਡਾ ਦਾਨ ਹੈ। ਗਿਆਨੀ ਗਿਆਨ ਸਿੰਘ ਦੇ ,'ਪੰਥ ਪ੍ਰਕਾਸ਼' ਅਨੁਸਾਰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿੱਚ ਜੋ ਕੁੱਝ ਵੀ ਚੱੜਦਾ ਉਹ ਸਾਰਾ ਲੰਗਰ ਲਈ ਲਾ ਦਿੰਦੇ ਸਨ।

*'ਚੜ੍ਹਤ ਗੁਰੂ ਢਿਗ ਆਇ ਜੋ ਸੱਭ ਲੰਗਰ ਲਾਵੇ,*
*ਅਭਯਾਗਤ ਸਿਖ ਸੰਗਤਾਂ ਸਭ ਕੌ ਬਰਸਾਵੇ'।*

ਐਸੇ ਮਾਤਾ ਖੀਵੀ ਜੀ ਇਕ ਅਤਿ ਠਹਿਰੇ ਸੁਭਾਅ ਦੇ ਮਾਲਕ,ਸ਼ਰਮ ਦੇ ਪੁਤਲੇ, ਕੋਟ ਅਕਲਾ ਦੇ ਮਾਲਿਕ, ਖੁਲੇ ਹੱਥ ਦੇ ਦਾਤੇ, ਧਰਮ ਦੀ ਮੂਰਤ ਸਦਾ ਰਜ਼ਾ ਵਿਚ ਖਿੜੇ ਰਹਿਣ ਵਾਲੇ, ਉਹਨਾਂ ਦੇ ਪ੍ਰੇਮ ਦੀ ਠੰਡੀ ਛਾਹ ਸੰਗਤਾ ਨੂੰ ਪ੍ਰਸੰਤਾ ਦੇਂਦੀ ਸੀ।

ਮਾਤਾ ਖੀਵੀ ਜੀ, ਸਾਧ ਸੰਗਤ ਦੀ ਹੋਰ ਸੇਵਾ ਦੇ ਨਾਲ ਲੰਗਰ ਦੀ ਸੇਵਾ ਨਿਭਾਉਂਦੇ ਰਹੇ। ਜਦ ਗੁਰੂ ਅੰਗਦ ਦੇਵ ਜੀ ਜੋਤੀ ਜੋਤ ਸਮਾ ਗਏ ਤਾਂ ਮਾਤਾ ਜੀ ਆਪਣੇ ਪੁੱਤਰਾਂ ਦਾਸੂ ਜੀ ਤੇ ਦਾਤੂ ਜੀ ਨੂੰ ਇਹ ਸਮਝਾਉਂਦੇ ਰਹੇ ਕਿ ਗੁਰੂ ਘਰ ਦੀ ਸੇਵਾ ਕਰਕੇ ਨਿਭਾਉਣੀ ਸੌਖੀ ਨਹੀ ਹੈ । ਇਹ ਬੜੀ ਭਾਰੀ ਗਠੜੀ ਹੈ ਇਸ ਦਾ ਭਾਰ ਉਹ ਹੀ ਚੁੱਕ ਸਕਦਾ ਹੈ ਜਿਸ ਤੇ ਅਕਾਲ ਪੁਰਖ ਦੀ ਅਪਣੀ ਮੇਹਰ ਕੀਤੀ ਹੋਵੇ, ਇਹਨਾਂ ਦੀਆਂ ਦੋ ਬੇਟੀਆਂ ਸਨ ਬੀਬੀ ਅਮਰੋ ਤੇ ਬੀਬੀ ਅਨੋਖੀ ਮਾਤਾ ਜੀ ਨੇ ਆਪਣੇ ਜੀਵਨ ਵਿੱਚ ਆਈਆਂ ਔਕੜਾਂ ਬੜੀ ਸ਼ਾਂਤੀ ਤੇ ਸੁਚੱਜਤਾ ਨਾਲ ਨਿਭਾਈਆਂ।ਆਪ ਗੁਰੂ ਘਰ ਦੀ ਸੇਵਾ ਕਰਦੇ ਰਹੇ ਅਤੇ ਸੰਨ ੧੫੮੨ ਈਸਵੀ ਵਿੱਚ ਖਡੂਰ ਵਿਖੇ ਪ੍ਰਲੋਕ ਸਿਧਾਰ ਗਏ॥

■

ਤੀਸਰੇ ਪਾਤਸ਼ਾਹ ਸ੍ਰੀ ਸਤਿਗੁਰੂ ਅਮਰਦਾਸ ਜੀ ਦੇ
ਮਹਿਲ ਮਨਸਾ ਦੇਵੀ ਜੀ

# ਮਾਤਾ ਮਨਸਾ ਦੇਵੀ ਜੀ

ਮਾਤਾ ਮਨਸਾ ਦੇਵੀ ਜੀ ਦਾ ਜਨਮ ਸਿਆਲ ਕੋਟ ਤੋਂ ਵੀਹ ਮੀਲ ਦਖੱਣ ਵੱਲ ਪਿੰਡ ਸਨਖੱਤਰਾ ਵਿੱਚ ਭਾਈ ਦੇਵਚੰਦ ਬਹਿਲ ਦੇ ਘਰ ਹੋਇਆ।ਇਹਨਾਂ ਦੇ ਜਨਮ ਬਾਰੇ ਸੰਮਤ ਦਾ ਪਤਾ ਕਿਤੇ ਲਿਖਿਆ ਨਹੀ ਮਿਲਦਾ।ਕਿਉਂਕਿ ਉਸ ਸਮੇਂ ਏਸ ਪਾਸੇ ਘੱਟ ਹੀ ਧਿਆਨ ਦਿੰਦੇ ਸਨ। ਕੋਈ ਕੋਈ ਜਨਮ ਪੱਤਰੀ ਜਾਂ ਟੇਵਾ ਬਣਾਉਂਦਾ ਸੀ, ਉਸ ਤੋਂ ਪਤਾ ਲਗਦਾ ਸੀ। ਕਈ ਸੂਝਵਾਨਾਂ ਨੇ ਇਹਨਾਂ ਦੇ ਵਿਆਹ ਤੋਂ ਹੀ ਅੰਦਾਜਾ ਲਾਇਆ ਹੈ। ਗੁਰੂ ਅਮਰਦਾਸ ਜੀ ਦਾ ਵਿਆਹ ਇਹਨਾਂ ਨਾਲ ੧੫੦੨ ਈਸਵੀ ਨੂੰ ਹੋਇਆ। ਉਸ ਵਕਤ ਸ੍ਰੀ ਸਤਿਗੁਰੂ ਜੀ ਦੇਹ ਕਰਕੇ ਆਯੂ ੨੫ ਸਾਲ ਦਸੀ ਜਾਂਦੀ ਹੈ। ਇਸ ਤੋਂ ਹੀ ਅੰਦਾਜਾਂ ਲਾਇਆ ਜਾਂਦਾ ਹੈ ਕਿ ਮਨਸਾ ਦੇਵੀ ਜੀ ਸਤਿਗੁਰਾਂ ਤੋ ੫ ਜਾ ੪ ਸਾਲ ਛੋਟੇ ਹੋਣਗੇ ਤਾਂ ੨੦ ਜਾਂ ੨੧ ਸਾਲ ਦੇ ਹੋਣਗੇ ਇਸ ਲਈ ਹੋ ਸਕਦਾ ਹੈ ੧੪੮੧ ਜਾ ੧੪੮੨ ਈ: ਦੇ ਵਿਚਕਾਰ ਦਾ ਅੰਦਾਜਾ ਹੈ।

ਇਸੇ ਤਰਾਂ ਕੁੱਝ ਭੁਲੇਖਾ ਇਹਨਾਂ ਦੇ ਨਾਮ ਦਾ ਵੀ ਹੈ।ਕਿਉਂਕਿ ਮਨਸਾ ਦੇਵੀ ਦੇ ਤਿੰਨ ਨਾਮ ਲਿਖੇ ਮਿਲਦੇ ਹਨ।ਲਿਖਾਰੀਆਂ ਨੇ ਆਪਣੇ ਢੰਗ ਨਾਲ ਵੱਖਰੇ ਨਾਮ ਵਰਤੇ ਹਨ, ਮਨਸਾ ਦੇਵੀ, ਰਾਮਕੀ ਅਤੇ ਮਾਲੀ।ਪਰ ਇਸ ਭੁੱਲੇਖੇ ਨੂੰ ਦੂਰ ਕਰਨ ਕਈ ਪ੍ਰਿੰਸੀਪਲ ਸਤਵੀਰ ਸਿੰਘ ਨੇ 'ਪਰਬਤ ਮੇਰਾਨ' ਵਿੱਚ ਸਪੱਸ਼ਟ ਕੀਤਾ ਹੈ ਕਿ ਇਹਨਾਂ ਦਾ ਪਹਿਲਾ

ਨਾਮ ਮਨਸਾ ਦੇਵੀ ਸੀ ਪਰ ਗੁਰੂ ਅਮਰਦਾਸ ਜੀ ਇਹਨਾਂ, ਨੂੰ ਮਾਲੀ ਜਾਂ ਰਾਮਕੀ ਕਰਕੇ ਬੁਲਾਉਂਦੇ ਸਨ।ਇਸੇ ਕਾਰਣ ਲਿਖਣ ਸਮੇਂ ਇਹ ਸਾਰੇ ਨਾਮ ਲਿਖੇ ਗਏ ।

ਮਾਤਾ ਜੀ ਦੇ ਪਰਿਵਾਰ ਵਾਰੇ ਬਹੁਤਾ ਕੁੱਝ ਲਿਖਿਆ ਨਹੀ ਮਿਲਿਆ ਪਰ ਜਿਥੇ ਇਹ ਆਏ ਉਹ ਗੁਰੂ ਪਰਿਵਾਰ ਸੀ ।ਇਹ ਪਰਿਵਾਰ ਪ੍ਰਭੂ ਭਗਤੀ ਤੇ ਵੈਸ਼ਨਵ ਵਿਚਾਰਾ ਦਾ ਸੀ। ਪਿਤਾ ਤੇਜਭਾਨ ਅਤੇ ਮਾਤਾ ਲਖ਼ਮੀ ਜੀ ਦਾ ਸਾਰਾ ਪਰਿਵਾਰ ਪ੍ਰਭੂ ਭਗਤੀ ਤੇ ਧਾਰਮਿਕ ਖਿਆਲਾਂ ਦੇ ਸਨ। ਹੱਥੀ ਕਿਰਤ ਕਰਨੀ, ਆਪ ਛਕਣੀ ਤੇ ਛਕੌਣੀ ਇਹ ਉਹਨਾਂ ਦਾ ਕਰਮ ਸੀ। ਸ੍ਰੀ ਗੁਰੂ ਅਮਰ ਦਾਸ ਜੀ ਉਹਨਾਂ ਦਿਨਾਂ ਵਿੱਚ ਰੇਸ਼ਮ ਦਾ ਵਪਾਰ ਕਰਦੇ ਸਨ। ਬਾਸਰਕੇ ਉਹਨਾਂ ਦੀ ਇਕ ਦੁਕਾਨ ਸੀ।ਸਤਿੰਗੁਰਾਂ ਦੇ ਤਿੰਨ ਭਰਾ ਸਨ। ਭਾਈ ਈਸ਼ਰ ਦਾਸ ਜੀ (ਇਹ ਭਾਈ ਗੁਰ ਦਾਸ ਜੀ ਦੇ ਪਿਤਾ ਜੀ ਸਨ) ਭਾਈ ਖੇਮ ਰਾਇ ਜੀ ਅਤੇ ਸ੍ਰੀ ਮਾਨਕ ਚੰਦ ਜੀ ਇਹ ਚਾਰੇ ਭਰਾ ਰੱਲ ਕੇ ਕਾਰੋਬਾਰ ਚਲਾਦੇ ਸਨ। ਦੋ ਦੁਕਾਨ ਦਾ ਕੰਮ ਤੇ ਦੋ ਖੇਤੀ ਬਾੜੀ ਦਾ ਕੰਮ ਸੰਭਾਲਦੇ ਸਨ। ਮਨਸਾ ਦੇਵੀ ਵੀ ਇਸ ਪਰਿਵਾਰ ਵਿੱਚ ਇਹਨਾਂ ਵਾਂਗ ਹੀ ਸਭ ਦੀ ਸੇਵਾ ਵਿੱਚ ਲੀਨ ਰਹਿੰਦੇ ਅਤੇ ਖਿੱੜੇ ਮੱਥੇ ਸਭ ਦੀ ਸੇਵਾ ਕਰਦੇ। ਮਾਤਾ ਮਨਸਾ ਦੇਵੀ ਜੀ ਦੇ ਘਰ ਦੋ ਸਪੁਤਰ, ਮੋਹਣ ਜੀ ਤੇ ਮੋਹਰੀ ਜੀ ਅਤੇ ਦੋ ਸਪੁਤਰੀਆਂ ਬੀਬੀ ਨਿਧਾਨੀ ਜੀ {ਦਾਨੀ} ਤੇ ਭਾਨੀ ਜੀ ਹੋਏ। ਸਤਵੀਰ ਸਿੰਘ ਜੀ ਨੇ 'ਪਰਬਤ ਮੇਰਾਨ' ਪੁਸਤਕ ਵਿੱਚ ਮਨਸਾ ਦੇਵੀ ਜੀ ਦੇ ਸੁਭਾ ਵਤੀਰੇ ਤੇ ਲਿਖਿਆ ਹੈ:- ਮਨਸਾ ਦੇਵੀ ਜੀ ਬੜੇ ਜਿਗਰੇ ਵਾਲੇ ਤੇ ਸੇਵਾ ਪੁੰਜ ਦੇ ਧਨੀ ਸਨ। ਜਿਵੇਂ ਕਿ ਜਦੋਂ ਗੁਰੂ ਅਮਰ ਦਾਸ ਜੀ ਹਰਿਦੁਆਰ ਜਾਂਦੇ ਸਨ ਅਤੇ ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿੱਚ ਚਲੇ ਗਏ ਅਤੇ ਮਨਸਾ ਦੇਵੀ ਜੀ ਬਾਸਰਕੇ ਖੁਸ਼ ਰਹਿਕੇ ਆਗਿਆ ਦਾ ਪਾਲਨ ਕਰਦੇ ਰਹੇ।ਇਹ ਉਹਨਾਂ ਦੀ ਜੁਗਤ ਤੇ ਭੁਗਤ ਦਾ ਨਮੂਨਾ ਹੀ ਸੀ। ਘਰ ਵਿੱਚ ਖਿੱੜੇ ਮੱਥੇ ਸਭ ਦੀ ਸੇਵਾ ਕਰਨੀ। ਇਹ ਉਹਨਾਂ ਦੀ ਵਡਿਆਈ

ਦਰਸਾਉਂਦੀ ਹੈ। ਇਸੇ ਲਈ 'ਪੰਥ ਪ੍ਰਕਾਸ਼'ਦੇ ਲਿਖਾਰੀ ਨੇ ਵੀ ਪ੍ਰਤੱਖ ਲਖ਼ਮੀ ਕਰਕੇ ਵਡਿਆਇਆ ਹੈ।

ਮਾਤਾ ਮਨਸਾ ਦੇਵੀ ਜੀ ਦਾ ਸਭ ਤੋਂ ਵੱਡਾ ਉਪਕਾਰ ਬੀਬੀਆਂ ਤੇ ਇਹ ਕੀਤਾ ਹੈ। ਉਸ ਸਮੇਂ ਦੇ ਲਿਹਾਜ ਨਾਲ ਸ੍ਰੀ ਸਤਿਗੁਰਾਂ ਅਗੇ ਅਰਜ ਕਰਕੇ ਬੀਬੀਆਂ ਨੂੰ ਘੁੰਡ ਕੱਢਣ ਤੋ ਮੁਕਤ ਕਰਾਇਆ। ਸ੍ਰੀ ਗੁਰੂ ਅਮਰਦਾਸ ਜੀ ਨੇ ਉਸੇ ਸਮੇਂ ਘੁੰਡ ਕਢ ਕੇ ਦਰਬਾਰ ਵਿੱਚ ਆਉਂਣਾ ਮਨ੍ਹਾਂ ਕਰ ਦਿੱਤਾ। ਇਹ ਆਜ਼ਾਦੀ ਮਾਤਾ ਮਨਸਾ ਦੇਵੀ ਜੀ ਨੇ ਬੀਬੀਆ ਨੂੰ ਦੁਆਈ ਅਤੇ ਹੋਰ ਵੀ ਕਈ ਉਪਕਾਰ ਇਹੋ ਜਹੇ ਕੀਤੇ ਹਨ। ਇਸੇ ਸੇਵਾ ਦਾ ਸਦਕਾ, ਉਹਨਾਂ ਨੂੰ ਪਤੀ ਗੁਰੂਦੇਵ ਅਮਰਦਾਸ ਜੀ, ਜੁਆਈ ਗੁਰੂ ਰਾਮ ਦਾਸ ਜੀ, ਅਤੇ ਏਸੇ ਗਦੀ ਦਾ ਮਾਲਿਕ ਦੋਹਤਾ ਗੁਰੂ ਅਰਜਨ ਦੇਵ ਜੀ ਸ਼ਹੀਦਾ ਦੇ ਸਿਰਤਾਜ ਪਰਾਪਤ ਹੋਏ।ਇਹੋ ਜਹੇ ਭਗਤੀ ਤੇ ਉਪਕਾਰੀ ਮਾਤਾ ਮਨਸਾ ਦੇਵੀ ਜੀ ਨੇ ਆਪਣਾ ਸਾਰਾ ਜੀਵਨ ਗੁਰ ਸੇਵਾ ਵਿੱਚ ਲਾਇਆ ਅਤੇ ਅੰਤ ਵਿੱਚ ੧੫੬੯ ਈ; ਨੂੰ ਗੋਇੰਦਵਾਲ ਵਿੱਚ ਹੀ ਅਕਾਲ ਚਲਾਣਾ ਕਰ ਗਏ। ਇਹਨਾਂ ਤੋਂ ਪੰਜ ਸਾਲ ਬਾਦ ਸ੍ਰੀ ਗੁਰੂ ਅਮਰ ਦਾਸ ਜੀ ੧੫੭੪ ਈ; ਨੂੰ ਜੋਤੀ ਜੋਤ ਸਮਾਏ ।

■

ਸ੍ਰੀ ਸਤਿਗੁਰੂ ਰਾਮ ਦਾਸ ਜੀ ਚੌਥੇ ਪਾਤਸ਼ਾਹ ਜੀ ਦੇ ਮਹਿਲ
ਬੀਬੀ ਭਾਨੀ ਜੀ।

# ਮਾਤਾ ਭਾਨੀ ਜੀ

ਇਸ ਗੱਲ ਦਾ ਵਰਨਣ ਪਹਿਲਾਂ ਵੀ ਹੋ ਚੁਕਿਆ ਹੈ ਕਿ ਗੁਰੂ ਪਰਿਵਾਰ ਵਿੱਚ ਆਉਂਣਾ ਹੀ ਵੱਡੇ ਭਾਗਾਂ ਨਾਲ ਹੁੰਦਾ ਹੈ । ਉਸ ਤੋਂ ਵੀ ਚੰਗੇ ਭਾਗ ਹੁੰਦੇ ਹੋਣ ਤਾਂ ਭਗਤੀ ਭਾਵ ਵਾਲੇ ਨੂੰ, ਗੁਰੂ ਕੇ ਮਹਿਲ ਅਤੇ ਗੁਰਾਂ ਦੀ ਸੇਵਾ ਮਿਲਦੀ ਹੈ। ਜੇਕਰ ਅਕਾਲ ਪੁਰਖ ਦਾ ਧੁਰੋਂ ਹੀ ਹੁਕਮ ਹੋਵੇ ਉਸ ਦੀ ਤੱਪਸਿਆ ਤੇ ਭਗਤੀ ਦੇ ਅਨੁਸਾਰ ਇਹ ਫਲ ਪ੍ਰਾਪਤ ਹੁੰਦਾ ਹੈ।ਬੀਬੀ ਭਾਨੀ ਜੀ ਦੀ ਤਾਂ ਭਗਤੀ ਤੇ ਉਪਕਾਰਾਂ ਦੀ ਸਲਾਹਣਾਂ ਅਸੀ ਕਰ ਹੀ ਨਹੀ ਸਕਦੇ। ਜਿਹਨਾਂ ਨੇ ਪਹਿਲਾ ਪਿਤਾ ਗੁਰੂ ਅਮਰਦਾਸ ਜੀ ਦੀ ਸੇਵਾ ਮਨ ਲਾਕੇ ਕੀਤੀ ਤੇ ਹੁਕਮ ਮਨਿਆਂ । ਬੀਬੀ ਭਾਨੀ ਜੀ, ਪਿਤਾ ਗੁਰੂ ਅਮਰ ਦਾਸ ਜੀ ਤੇ ਮਾਤਾ ਮਨਸਾ ਦੇਵੀ ਜੀ ਦੀ ਸਪੁੱਤਰੀ ਅਤੇ ਗੁਰੂ ਰਾਮਦਾਸ ਜੀ ਦੇ ਮਹਿਲ ਸਨ।ਇਹਨਾਂ ਦਾ ਨਾਮ ਗੁਰੂ ਪਰੰਪਾਰਾ ਵਿੱਚ ਵਿਸ਼ੇਸ਼ ਰੂਪ ਨਾਲ ਪ੍ਰਸਿਧ ਹੈ।ਇਹਨਾਂ ਦੇ ਜਨਮ ਤਿੱਥੀ ਵਾਰੇ (ਬੰਸਾਵਲੀ ਨਾਮਾ ਦਸਾਂ ਪਾਤਸਾਹੀਆਂ) ਵਿੱਚ ਇਸ ਤਰਾਂ ਲਿਖਿਅ ਹੈ, 'ਸੰਮਤ ੧੫੯੦ ੪ ਜੇਠ ਦਿਨ ਐਤਵਾਰ ਨੂੰ ਪੈਦਾ ਹੋਏ'। ਇਸ ਤਿੱਥੀ ਨਾਲ ਸਰੂਪ ਦਾਸ ਭੱਲਾ ਵੀ ਸਹਿਮਤ ਹਨ।ਜਿਸ ਦਾ ਜਿਕਰ ਉਹਨਾਂ ਨੇ (ਮਹਿਮਾ ਪ੍ਰਕਾਸ਼ ਗ੍ਰੰਥ) ਵਿੱਚ ਕੀਤਾ ਹੈ ਅਤੇ ਬੀਬੀ ਭਾਨੀ ਜੀ ਦੇ ਜਨਮ ਸੰਬੰਧ ਵੀ ਲਿਖਿਆ ਹੈ :- 'ਬੀਬੀ ਭਾਨੀ ਜੀ ਪਿਤਾ ਗੁਰੂ ਅਮਰ ਦਾਸ ਤੇ ਮਾਤਾ ਮਨਸਾ ਦੇਵੀ ਜੀ ਦੇ ਉਦਰ ਤੋਂ ਸੰਮਤ ੧੫੯੦

ਬਿਕ੍ਰਮੀ ਤਿਥੀ ੪ ਜੇਠ ਦਿਨ ਐਤਵਾਰ ਗੋਇੰਦਵਾਲ ਵਿੱਚ ਪੈਦਾ ਹੋਏ ।' 'ਮਹਾਨ ਕੋਸ਼' ਵਿੱਚ ੧੫੯੧ ਨੂੰ ਬਾਸਰਕੇ ਜ਼ਿਲਾ ਅੰਮ੍ਰਿਤਸਰ ਵਿੱਚ ਮੰਨਿਆ ਹੈ। ਇਸ ਤੋ ਪਤਾ ਲਗਦਾ ਹੈ ਕਿ ਇਸ ਬਾਰੇ ਉਸ ਸਮੇਂ ਦੀ ਪੂਰੀ ਜਾਣਕਾਰੀ ਕਿਤੇ ਨਹੀ ਹੈ ।

ਬੀਬੀ ਭਾਨੀ ਜੀ ਬਹੁਤ ਸੇਵਾ ਭਾਵ ਤੇ ਹਿਰਦੇ ਦੇ ਕੋਮਲ ਸੂਝ ਵਾਲੇ ਸਨ। ਕਈ ਵਾਰ ਉਮਰ ਦੇ ਲਿਹਾਜ਼ ਨਾਲ ਉਹਨਾਂ ਦੀਆਂ ਸਖੀਆਂ ਸਹੇਲੀਆਂ ਕੁਝ ਆਖਦੀਆਂ ਤਾਂ ਉਹਨਾਂ ਨੂੰ ਗੁਰਬਾਣੀ ਅਨੁਸਾਰ ਸੋਚ ਕੇ ਉੱਤਰ ਦਿੰਦੇ। ਉਹਨਾਂ ਨੂੰ ਏਸ ਤਰਾਂ ਸਮਝਾਉਣ ਦੀ ਕੋਸ਼ਿਸ਼ ਕਰਦੇ ਕਿ ਅਸੀ ਤਾਂ ਸੰਸਾਰੀ ਜੀਵ ਸਮਝੋ, ਭੇਡਾਂ ਵਾਂਗ ਹਾਂ ਜੋ ਇਕ ਕਰਦਾ ਉਹੀ ਦੂਸਰਾ ਕਰਨ ਦੀ ਕੋਸ਼ਿਸ ਵਿਚ ਲਗਾ ਰਹਿੰਦਾ ਹੈ। ਅਸੀ ਏਸੇ ਭੁਲੇਖੇ ਵਿਚ ਆਪਣੀ ਜਿੰਦਗੀ ਦਾ ਸਮਾਂ ਬਤੀਤ ਕਰ ਦਿੰਦੇ ਹਾਂ। ਇਹ ਭੁਲਾ ਬੈਠਦੇ ਹਾਂ ਕਿ ਮੌਤ ਰੂਪੀ ਕਸਾਈ ਸਾਡੇ ਸਿਰ ਤੇ ਖੜੀ ਹੈ ।

'ਸਿਖ ਰਿਲੀਜਨ ਪੰਨਾ ੮੯ ਮੁਤਾਬਿਕ ਬੀਬੀ ਭਾਨੀ ਜੀ ਦਾ ਵਿਆਹ ਸ੍ਰੀ ਗੁਰੂ ਰਾਮਦਾਸ ਜੀ ਨਾਲ ੧੬੧੦ ਬਿ; ੨੨ ਫਗਣ ਨੂੰ ਹੋਇਆ ਮੰਨਦੇ ਹਾਂ।ਇਹਨਾਂ ਦੇ ਘਰ ਸਤਿਗੁਰੂ ਜੀ ਦੀ ਬਖਸ਼ਿਸ਼ ਦੁਆਰਾ ਤਿੰਨ ਸਪੁੱਤਰ ਹੋਏ ਪ੍ਰਿਥੀ ਚੰਦ, ਮਹਾਦੇਵ ਤੇ ਅਰਜਨ ਦੇਵ ਜੀ ।ਬੀਖੀ ਭਾਨੀ ਜੀ ਬਚਪਨ ਤੋਂ ਹੀ ਸੇਵਾ ਭਾਵ ਵਾਲੇ ਸਨ।ਇਹ ਆਪਣੇ ਪਿਤਾ ਜੀ ਦੀ ਸੇਵਾ ਕਰਕੇ ਬਹੁਤ ਪ੍ਰਸੰਨ ਰਹਿੰਦੇ, ਪਰ ਜਦ ਸੇਵਾ ਕੀਤੀ ਦੀ ਪ੍ਰਵਾਨਗੀ ਮਿਲ ਜਾਵੇ ਤਾਂ ਬਹੁਤ ਆਨੰਦ ਆਉਂਦਾ ਹੈ।ਇਹਨਾਂ ਦੀ ਸੇਵਾ ਨੂੰ ਇਸ ਤਰਾਂ ਵਰਣਨ ਕਰਕੇ ਦਸਦੇ ਨੇ ਕਿ ਇਕ ਦਿਨ ਗੁਰੂ ਅਮਰਦਾਸ ਜੀ ਇਸ਼ਨਾਨ ਕਰ ਰਹੇ ਸਨ ਤਾਂ ਚੌਂਕੀ ਦਾ ਇਕ ਪਾਵਾ ਟੁੱਟ ਗਿਆ । ਉਸ ਨੂੰ ਵੇਖ ਕੇ ਬੀਬੀ ਭਾਨੀ ਜੀ ਨੇ ਸੋਚਿਆ ਕਿ ਪਿਤਾ ਜੀ ਨੂੰ ਕੋਈ ਕਠਨਾਈ ਨਾ ਆਵੇ ਝੱਟ ਆਪਣਾ ਹੱਥ, ਕਈ ਥਾਵਾਂ ਤੇ ਪੈਰ ਦਸਦੇ ਨੇ, ਚੌਕੀ ਦੇ ਥੱਲੇ ਦੇ ਦਿੱਤਾ। ਪਾਵੇ ਵਿੱਚ ਕਿੱਲ ਹੋਣ ਦੇ ਕਾਰਣ ਖੂਨ ਵੱਗਣ ਲੱਗ ਪਿਆ। ਇਹ ਵੇਖ ਕੇ ਗੁਰੂ ਅਮਰ ਦਾਸ ਜੀ ਨੇ ਪੁਛਿਆ,

'ਬੀਬੀ ਭਾਨੀ ਜੀ , ਇਹ ਕਿਵੇ ਹੋਇਆ?' ਬੀਬੀ ਭਾਨੀ ਜੀ ਨੇ ਸ਼ਾਂਤੀ ਪੂਰਬ ਉਤੱਰ ਦਿੱਤਾ, 'ਕੋਈ ਗੱਲ ਨਹੀ ਥੋੜ੍ਹਾ ਹੀ ਹੈ ਪਰ ਜ਼ਿਆਦਾ ਪੁਛੱਣ ਤੇ ਸਾਰੀ ਕਥਾ ਸੁਣਾ ਦਿਤੀ। ਇਹ ਸੁਣ ਕੇ ਗੁਰੂ ਅਮਰ ਦਾਸ ਜੀ ਬਹੁਤ ਹੀ ਸਨੇਹ ਦੇ ਅਹਿਸਾਸ ਵਿੱਚ ਭਿਜਕੇ ਪੁਛਿਆ, 'ਬੇਟੀ, ਦੱਸ ਇਸ ਸੰਸਾਰ ਤੇ ਕਿਹੜੀ ਵਸਤੂ ਦੀ ਤੈਨੂੰ ਲੋੜ ਹੈ ? ਉਹ ਸਤਿਗੁਰਾਂ ਤੋਂ ਪੂਰੀ ਕੀਤੀ ਜਾਵੇ '। ਬੀਬੀ ਭਾਨੀ ਜੀ ਪਹਿਲਾ ਤੇ ਆਖ ਦਿੱਤਾ ਕੁੱਝ ਨਹੀ ਪਰ ਫਿਰ ਦਿਲ ਵਿਚ ਆਖਣ ਲਗੇ ਜੇ ਕਰ ਪ੍ਰਸੰਨ ਹੋਏ ਹੋ ਤਾਂ ਕ੍ਰਿਪਾ ਕਰੋ, ਗੁਰੂ ਘਰ ਦੀ ਸੇਵਾ {ਗੁਰ ਗੱਦੀ} ਇਸੇ ਘਰ ਨੂੰ ਬਖਸ਼ੋ।' ਇਹ ਮੰਗ ਬੀਬੀ ਜੀ ਨੇ ਮੰਨ ਵਿੱਚ ਹੀ ਮੰਗੀ। ਜਾਣੀ ਜਾਣ ਗੁਰੂ ਜੀ ਬਚਨ ਕੀਤਾ, 'ਬੀਬੀ ਜੀ ਇਹ ਬੜੀ ਕਠਨ ਹੈ ।

*ਮੰਗੀ ਮੰਗ ਤੂੰ ਕਾਹਨੂੰ ਇਹ ਬੀਬੀ ਭਾਨੀ ,*
*ਔਖੀ ਬੜੀ ਹੈ ਦੇਣੀ ਇਹ ਕੁਰਬਾਨੀ।*
*ਇਥੇ ਧਰਮ ਲਈ ਸੀਸ ਹੀ ਲਗਣੇ ਨੇ,*
*ਨਿਤ ਜ਼ਾਲਮਾ ਏਹੋ ਹੀ ਮੰਗਣੇ ਨੇ । (ਚਾਨਾ)*

ਸਤਿਗੁਰਾਂ ਇਹ ਬਚਨ ਕੀਤਾ ,'ਇਥੇ ਕੁਰਬਾਨੀਆਂ ਹੀ ਕਰਨੀਆ ਨਜ਼ਰ ਆਉਂਦੀਆ ਹਨ '। ਬੀਬੀ ਜੀ ਨੇ ਹੱਥ ਜੋੜ ਕੇ ਆਖਿਆ, 'ਜੋ ਮੰਗ ਲਿਆ ਸੋਈ ਠੀਕ ਹੈ।' ਇਸ ਤੇ ਸਤਿਗੁਰਾਂ ਨੇ ਸੇਵਾ ਤੇ ਖੁਸ਼ ਹੋਕੇ ਸੋਢੀ ਵੰਸ ਨੂੰ ਗੁਰਤਾ ਦਾ ਵਰਦਾਨ ਦਿੱਤਾ ਅਤੇ ਕੁਰਬਾਨੀਆਂ ਦਾ ਬਚਨ ਵੀ ਕਰ ਦਿਤਾ। ਜੋ ਕਿ ਉਸ ਸਮੇਂ ਤੋਂ ਗੁਰੂ ਅਰਜਨ ਦੇਵ ਜੀ ਸ਼ਹੀਦਾ ਦੇ ਸਿਰ ਤਾਜ, ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਕੁਰਬਾਨੀਆਂ ਦਾ ਕੋਈ ਅੰਤ ਨਾ ਰਿਹਾ ਅਤੇ ਅਜ ਤਕ ਕੁਰਬਾਨੀਆਂ ਹੀ ਕੁਰਬਾਨੀਆਂ ਚਲੀਆਂ ਆਉਦੀਆਂ ਹਨ। ਜਿਸ ਨਾਲ ਪੰਥ ਖਾਲਸੇ ਦੀਆ ਜੜ੍ਹਾਂ ਪਤਾਲ ਵਿਚ ਲਗ ਗਈਆਂ, ਜਿਹਨਾਂ ਨੂੰ ਕੋਈ ਨਾ ਹਿਲਾ ਸਕਿਆ। ਬਹੁਤ ਸਾਰੇ ਤੂਫਾਨ ਹਨੇਰੀਆਂ ਆਈਆਂ ਅਤੇ ਕੁਰਬਾਨੀਆਂ ਦਾ ਅੰਤ ਨਹੀ ਆਇਆ, ਜੋ ਹੁਣ ਤੱਕ ਕੁਰਬਾਨੀਆਂ ਦੇਣੀਆ ਚਲਦੀਆਂ ਆਈਆਂ

ਹਨ , ਪਰ ਇਸ ਪੰਥ ਦੇ ਮਾਲੀ ਤੇ ਵਾਲੀ ਦੀ ਮੇਹਰ ਨਾਲ ਅੱਜ ਤੱਕ ਸਾਰੇ ਸੰਸਾਰ ਵਿਚ ਪਰਫੁਲਤ ਹੈ ਅਤੇ ਇਸ ਦੀ ਸ਼ਾਨ ਵਧਦੀ ਹੈ । ਇਸ ਨੂੰ ਕਈਆਂ ਢੰਗਾਂ ਨਾਲ ਵਰਨਣ ਕਰਦੇ ਹਨ।ਸਭ ਦਾ ਆਪਣਾ ਆਪਣਾ ਖ਼ਿਆਲ ਹੁੰਦਾ ਹੈ।ਅਸਲ ਵਿੱਚ ਇਸ ਤੋ ਇਹ ਪਤਾ ਲਗਦਾ ਹੈ ਕਿ ਸਤਿਗੁਰਾਂ ਨੂੰ ਆਉਣ ਵਾਲੇ ਸਮੇਂ ਦਾ ਪਤਾ ਹੁੰਦਾ ਹੈ। ਇਸ ਲਈ ਗੁਰੂ ਅਮਰਦਾਸ ਜੀ ਨੇ ਇਹ ਪਾਵੇ ਵਾਲੀ ਖੇਡ ਰਚਾਈ:- ਕਿਉਂਕਿ ਬੀਬੀ ਭਾਨੀ ਜੀ ਨੂੰ, ਇਹ ਵਰ ਦੇਣਾ ਸੀ। ਸਤਿਗੁਰਾਂ ਨੂੰ ਇਹ ਪਤਾ ਸੀ, ਦੁਨੀਆਂ ਤੇ ਆਉਣ ਵਾਲਾ ਸਮਾਂ ਬਹੁਤ ਕਠਿਨ ਹੈ। ਇਸ ਘਰ ਤੋਂ ਬਗੈਰ ਇਹ ਭਾਰ ਹੋਰ ਕਿਸੇ ਲਈ ਚੁਕਣਾ ਬਹੁਤ ਮੁਸ਼ਕਿਲ ਹੈ।

ਬੀਬੀ ਭਾਨੀ ਜੀ, ਸਾਰੇ ਜੀਵਨ ਦਾ ਸਮਾਂ ਪ੍ਰੇਮ ਭਗਤੀ ਤੇ ਸੇਵਾ ਨਾਲ ਨਿਭਾਉਂਦੇ ਰਹੇ। ਪਹਿਲਾ ਪਿਤਾ ਗੁਰੂ ਅਮਰ ਦਾਸ ਜੀ , ਫਿਰ ਪਤੀ ਗੁਰੂ ਰਾਮ ਦਾਸ ਜੀ ਨਾਲ, ਅਗੋਂ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ । ਜਿਹਨਾਂ ਦੇ ਐਸੇ ਸਪੁੱਤਰ ਜੋ ਸ਼ਹੀਦਾਂ ਦੇ ਸਿਰਤਾਜ਼ ਹੋਏ, ਸ੍ਰਿਸ਼ਟੀ ਦੇ ਭਲੇ ਲਈ ਸ਼ਹੀਦੀ ਦੀ ਨੀਹ ਰੱਖ ਦੇਣ ਵਾਲੇ, ਉਹ ਮਾਤਾ ਧੰਨ ਹੈ।ਆਪ ਜੀ ਇਸੇ ਤ੍ਰਰਾਂ ਜੀਵਨ ਯਾਤਰਾ ਪੂਰੀ ਕਰਦੇ ਹੋਏ ਸੰਮਤ ੧੬੫੫ ਬਿਕ੍ਰਮੀ ਨੂੰ ਪ੍ਰਲੋਕ ਸਿਧਾਰ ਗਏ। ਆਪਣੇ ਸਰਬੰਸ ਸਾਰੇ ਨੂੰ ਇਸੇ ਮਾਰਗ ਤੇ ਲਾਕੇ ਸੰਸਾਰ ਦਾ ਭਲਾ ਕਰਦੇ ਆਪਣੀ ਜੀਵਨ ਯਾਤਰਾ ਸਫਲ ਕਰ ਗਏ ।ਤਾਹੀਂ ਤਾਂ ਭਈ ਗੁਰਦਾਸ ਜੀ ਨੇ ਲਿਖਿਆ ਹੈ,

*'ਜਾਣ ਨਾ ਦੇਸਾ ਸੋਢੀਉ ,ਹੋਰਸ ਅਜਰ ਨਾ ਜਰਿਆ ਜਾਈ '।*

ਇਹ ਬੀਬੀ ਭਾਨੀ ਜੀ ਨੂੰ ਵੀ ਪਤਾ ਸੀ, ਇਹ ਭਾਰ ਹੋਰ ਕਿਸੇ ਦੇ ਚੁਕਣ ਦਾ ਨਹੀ, ਉਹਨਾਂ ਮੰਗ ਇਹੋ ਮੰਗੀ। ਧੰਨ ਮਾਤਾ ਭਾਨੀ ਜੀ ਜਿਹਨਾਂ ਏਡੀ ਕੁਰਬਾਨੀ ਦਿਤੀ॥

■

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਪੰਜਵੇ ਪਾਤਸ਼ਾਹ ਜੀ ਦੇ
ਮਹਿਲ ਗੰਗਾ ਜੀ।

# ਮਾਤਾ ਗੰਗਾ ਜੀ

ਸ੍ਰੀ ਸਤਿਗੁਰਾਂ ਦੇ ਮਹਿਲ ਬਾਰੇ ਅਗਰ ਅਸੀ ਇਤਿਹਾਸ ਦੇ ਪੱਤਰੇ ਵੀ ਖੋਲੀਏ ਤਾਂ ਵੀ ਬਹੁਤ ਥੋੜੀ ਜਾਣਕਾਰੀ ਮਿਲਦੀ ਹੈ । ਅਸੀ ਉਹਨਾਂ ਦੇ ਬਹੁਤ ਹੀ ਧੰਨਵਾਦੀ ਹਾਂ, ਜਿਹਨਾਂ ਨੇ ਇਸ ਇਤਿਹਾਸ ਵੱਲ ਧਿਆਨ ਦਿੱਤਾ, ਜਿਸ ਨਾਲ ਅਸੀ ਆਪ ਤੋਂ ਛੋਟਿਆਂ ਨੂੰ ਕੁਝ ਦੱਸ ਸਕਦੇ ਹਾਂ ਕਿ ਸਤਿਗੁਰਾਂ ਦੇ ਨਾਲ ਨਾਲ ਉਹਨਾਂ ਦੇ ਮਹਿਲਾਂ ਦੀ ਵੀ ਬਹੁਤ ਹੀ ਪੰਥ ਲਈ ਘਾਲਣਾ ਹੈ। ਸੇਵਾ ਤੇ ਭਗਤੀ ਵਿੱਚ ਪੂਰਾ ਹਿਸਾ ਲੈਦੀਆਂ ਰਹੀਆਂ ਅਗੋਂ ਵੀ ਏਸੇ ਤਰਾਂ ਕ੍ਰਿਪਾ ਕਰਦੀਆਂ ਰਹੀਆਂ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਿਲਾਂ ਬਾਰੇ ਕਈ ਜਗਾ ਇਸ ਤਰਾਂ ਜ਼ਿਕਰ ਆਉਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਦੋ ਮਹਿਲ ਸਨ। ਪਹਿਲਾ ਵਿਆਹ ਮਾਤਾ ਰਾਮ ਦੇਈ ਜੀ ਜੋ ਕਿ ਮੌੜ ਪਿੰਡ ਚੰਦਨ ਦਾਸ ਸੂੜੀ ਖੱਤਰੀ ਦੀ ਬੇਟੀ ਨਾਲ ਹੋਇਆ, ਪਰ ਭਾਣਾ ਅਕਾਲ ਦਾ ਉਹ ਜਲਦੀ ਹੀ ਚੜਾਈ ਕਰ ਗਏ।

ਫਿਰ ਦੂਸਰਾ ਵਿਆਹ ਕ੍ਰਿਸ਼ਨ ਚੰਦ ਖੱਤਰੀ ਦੀ ਸਪੁੱਤਰੀ ਗੰਗਾ ਜੀ ਨਾਲ ਪਿੰਡ ਮਉ ਪ੍ਰਗਣਾ ਜੋ ਕਿ ਫਿਲੌਰ ਦੇ ਇਲਾਕੇ ਜ਼ਿਲ੍ਹਾ ਜਲੰਧਰ ਵਿਖੇ ਹੈ ਉਥੇ ਹੋਇਆ। ਮਾਤਾ ਗੰਗਾ ਜੀ ਗੁਰੂ ਘਰ ਦੀ ਸੇਵਾ ਲਈ ਕਦੀ ਵੀ ਪਿੱਛੇ ਨਹੀ ਰਹਿੰਦੇ ਸਨ।

ਜਿਵੇਂ ਹਰਿਮੰਦਰ ਸਹਿਬ ਦੀ ਉਸਾਰੀ ਅਤੇ ਹੋਰ ਸਾਰੇ ਕਾਰਜਾਂ

ਵਿੱਚ ਪੂਰੀ ਦਿਲਚਸਪੀ ਲੈਂਦੇ ਰਹੇ। ਮਾਤਾਜੀ ਨੇ ਸੇਵਾ ਨੂੰ ਆਪਣਾ ਸ਼ਿੰਗਾਰ ਸਮੱਝ ਲਿਆ ਸੀ, ਉਸ ਤੋ ਬਗੈਰ ਰਹਿ ਨਹੀ ਸਨ ਸਕਦੇ। (ਗੁਰੂ ਬਲਾਸ ਪਾਤਸਾਹੀ ਛੇਵੀ) ਵਿਚ ਲਿਖਿਆ ਹੈ ਕਿ ਇੱਕ ਦਿੱਨ ਮਾਤਾ ਗੰਗਾ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਪੁੱਤਰ ਦੀ ਜਾਚਨਾ ਕੀਤੀ । ਸਤਿਗੁਰਾ ਨੇ ਫੁਰਮਾਇਆ, 'ਬਾਬਾ ਬੁਢਾ ਜੀ ਹੀ ਤੁਹਾਡੀ ਇਹ ਇੱਛਾ ਪੂਰੀ ਕਰ ਸਕਦੇ ਹਨ। ਇਸ ਲਈ ਤੁਸੀ ਉਹਨਾਂ ਕੋਲ ਜਾਉ '। ਅਗੋਂ ਉਹਨਾਂ ਨੇ ਇਸ ਤਰ੍ਹਾਂ ਵਰਨਣ ਕੀਤਾ ਹੈ:-

*'ਮਾਤਾ ਗੰਗਾ ਮਨ ਐਸੇ ਆਈ,*
*ਸ੍ਰੀ ਗੁਰੂ ਪਹਿਲ ਹਮ ਬਿਨਤ ਕਰਾਈ।*
*ਸ੍ਰੀ ਗੁਰੂ ਅਰਜਨ ਦੇਵ ਗ੍ਰਿਹ ਜਬ ਆਏ,*
*ਮਾਤਾ ਗੰਗਾ ਮਨ ਅਨੰਦ ਪਾਏ।*
*ਸਮਾਂ ਪਾਇ ਸਭ ਬਾਤ ਪ੍ਰਕਾਸ਼ੀ,*
*ਜੋ ਸੁਨਿ ਆਈ ਅਪਨੀ ਦਾਸੀ ।*
*ਪ੍ਰਭੂ ਜੀ ਨਹੀ ਪੁਤਰ ਹਮਾਰੇ,*
*ਤਉ ਐਸੇ ਵਹਿ ਬਚਨ ਉਚਾਰੇ।*
*ਐਸੀ ਕ੍ਰਿਪਾ ਕਰਹੁ ਪ੍ਰਭ ਪੁਤਰ ਧਾਮ ਜਹਿ ਹੋਇ,*
*'ਹਮ ਅਨੰਦ ਮਨ ਮੈ ਧਰੇ ਹਾਸੀ ਕਰੇ ਨਾ ਕੋਇ।*
*ਅਤਿ ਕ੍ਰਪਾਲ ਸ੍ਰੀ ਗੁਰ ਭਏ ਸ੍ਰੀ ਮੁਖ ਦੀਨ ਪ੍ਰਕਾਸ।*
*ਸ੍ਰੀ ਗੁਰ ਬੀੜ ਸੁਜਹੁ ਤੁਮ ਸਾਹਿਬ ਬੁਢੇ ਪਾਸ,*
*ਵਹੁ ਸੁਤ ਇਛਾ ਪੂਰੀ ਕਰੈ '।*

ਮਾਤਾ ਗੰਗਾ ਜੀ ਨੇ ਤਰ੍ਹਾਂ ਤਰ੍ਹਾਂ ਦੇ ਪਕਵਾਨ ਤਿਆਰ ਕਰਕੇ ਬਹੁਤ ਸਾਰੇ ਸੇਵਕਾਂ ਨੂੰ ਲੈਕੇ ਪੂਰੀ ਤਿਆਰੀ ਨਾਲ ਰਥ ਤੇ ਸਵਾਰ ਹੋਕੇ ਬਾਬਾ ਬੁੱਢਾ ਜੀ ਦੇ ਸਥਾਨ ਨੂੰ ਤੁਰੇ। ਬਾਬਾ ਬੁੱਢਾ ਜੀ ਨੇ ਧੂੜ ਉੜਦੀ ਵੇਖ ਕੇ ਬਚਨ ਕੀਤਾ, 'ਇਹ ਧੂੜ ਕਾਹਦੀ ਹੈ'? ਸਿੱਖਾਂ ਆਖਿਆ ਕਿ ਗੁਰੂ ਕੇ ਮਹਿਲ ਆ ਰਹੇ ਹਨ। ਬਾਬਾ ਬੁਢਾ ਜੀ ਸਧਾਰਨ ਹੀ ਬਚਨ ਕੀਤਾ, 'ਗੁਰੂ

ਪ੍ਰਵਾਰ ਨੂੰ ਕੀ ਭਾਜੜ ਪਈ ਹੈ '? ਮਾਤਾ ਜੀ ਦੀ ਮੁਰਾਦ ਤਾਂ ਪੂਰੀ ਨਾ ਹੋਈ, ਸਰਾਪ ਮਿਲ ਗਿਆ। ਮਾਤਾ ਜੀ ਉਦਾਸ ਤੇ ਨਿਰਾਸ ਹੋ ਕੇ ਸਾਰੀ ਵਿਥਿਆ ਸਤਿਗੁਰਾਂ ਨੂੰ ਸੁਣਾਈ। ਸਤਿਗੁਰਾ ਨੇ ਪੁਛਿਆ, 'ਕਿਸ ਤਰ੍ਹਾਂ ਗਏ ਸੀ'? ਮਾਤਾ ਜੀ ਉੱਤਰ ਦਿੱਤਾ, 'ਬਹੁਤ ਸਾਰੇ ਸੰਗੀ ਸਾਥੀਆਂ ਨਾਲ, ਭਾਂਤ ਭਾਂਤ ਦੇ ਭੋਜਨ ਤਿਆਰ ਕਰ ਕੇ ਅਤੇ ਰਥ ਤੇ ਸਵਾਰ ਹੋਕੇ '। ਗੁਰੂ ਅਰਜਨ ਦੇਵ ਜੀ ਫੁਰਮਾਇਆ, 'ਸੰਤਾਂ ਮਹਾਂਪੁਰਸ਼ਾਂ ਪਾਸ ਏਸ ਤਰਾਂ ਦਿਖਾਵੇ ਨਾਲ ਨਹੀ ਜਾਈਦਾ। ਨੀਵੇ ਹੋਕੇ ਜਾਈਦਾ ਹੈ।ਹੁਣ ਤੁਸੀ ਇਸ਼ਨਾਨ ਕਰਕੇ ਹੱਥੀ ਪੀਸਣ ਪੀਸਕੇ ਮਿੱਸੇ ਪ੍ਰਸ਼ਾਦੇ ਤਿਆਰ ਕਰਕੇ ਗੰਢੇ ਦਹੀ ਲੱਸੀ ਦੀ ਮੱਟਕੀ ਆਪ ਸਿਰ ਤੇ ਚੁੱਕ ਕੇ ਨਗੇ ਪੈਰੀ ਤੇ ਇਕੱਲੇ ਜਾਉ ਤਾਂ ਨਿਰਸੰਦੇਹ ਤੁਹਾਡੀ ਆਸ ਪੂਰੀ ਹੋਵੇਗੀ'। ਮਾਤਾ ਜੀ ਨੇ ਬਚਨ ਮੰਨ ਕੇ ਇਸੇ ਤਰ੍ਹਾਂ ਕੀਤਾ। ਬਾਬਾ ਬੁੱਢਾ ਜੀ ਦੂਰੋ ਮਾਤਾ ਜੀ ਨੂੰ ਆਉਂਦਿਆਂ ਵੇਖਕੇ ਬੜੇ ਪ੍ਰਸੰਨ ਹੋਏ ਅਤੇ ਬਚਨ ਕੀਤਾ, 'ਮਾਤਾ, ਬਹੁਤ ਚੰਗਾ ਕੀਤਾ, ਮੈਨੂੰ ਬੜੀ ਭੁੱਖ ਲਗੀ ਸੀ।' ਬਾਬਾ ਬੁੱਢਾ ਜੀ ਨਾਲੇ ਪ੍ਰਸ਼ਾਦ ਛਕਣ ਤੇ ਨਾਲ ਗੰਢੇ ਭੰਨਕੇ ਆਖਣ, 'ਮਾਤਾ ਤੇਰੇ ਘਰ ਐਸਾ ਯੋਧਾ ਪ੍ਰਗਟ ਹੋਵੇਗਾ ਜਿਸ ਦੇ ਬਲ ਤੋ ਤੁਰਕ ਥਰ ਥਰ ਕੰਬਣਗੇ ਉਹ ਜ਼ਾਲਮਾ ਦੇ ਸਿਰ ਇਸ ਤਰ੍ਹਾਂ ਭੰਨੂਗਾ। ਮਾਤਾ ਜੀ ਬਹੁਤ ਪ੍ਰਸੰਨ ਹੋਏ। ਬਾਬਾ ਬੁਢਾ ਜੀ ਦੇ ਵਰ ਨਾਲ ਮਾਤਾ ਗੰਗਾ ਜੀ ਦੇ ਘਰ ਹਰਗੋਬਿੰਦ ਯੋਧਾ ਪ੍ਰਗਟ ਹੋਇਆ ਤਾਂ ਮਾਤਾ ਗੰਗਾ ਜੀ ਪ੍ਰਿਥੀਆ ਜੋ ਸਤਿਗੁਰਾਂ ਦਾ ਵ[illegible] ਭਰਾ ਸੀ ਉਸ ਦੇ ਕਠੋਰ ਸ਼ਬਦ ਤੇ ਵਰਤਾਉ ਨੂੰ ਭੁਲਾ ਕੇ ਉਸ ਕੋ[illegible] ਪੁੱਤਰ ਨੂੰ ਲੈਕੇ ਆਸ਼ੀਰਵਾਦ ਲੈਣ ਲਈ ਗਏ। ਇਹੋ ਜਿਹਾ ਮਾਤਾ [illegible] ਦਾ ਸੀਲ ਸੁਭਾਉ ਸੀ। ਇਸੇ ਤਰ੍ਹਾਂ ਉਹਨਾਂ ਦੇ ਹੋਰ ਵੀ ਬਹੁਤ ਉਪਕਾ[illegible] ਹਨ। ਉਹ ਏਸੇ ਤਰ੍ਹਾਂ ਪੰਥ ਦੀ ਸੇਵਾ ਤੇ ਉਪਕਾਰ ਕਰਦੇ ਹੋਏ ਆਪ[illegible] ਜੀਵਨ ਵਿਚ ਹਰ ਤਰ੍ਹਾਂ ਦੇ ਜ਼ਾਲਮਾ ਵਲੋ ਹੋਏ ਅਸਹਿ ਕਸ਼ਟ ਝੱਲ[illegible] ਹੋਏ ਆਪਣੇ ਜੀਵਨ ਦੀ ਯਾਤਰਾ ਬਤੀਤ ਕਰਕੇ ਸੰਨ ੧੬੨੮ ਨੂੰ ਪ੍ਰਲੋ[illegible] ਸਧਾਰ ਗਏ। ■

ਛੇਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਹਰਿ ਗੋਬਿੰਦ ਜੀ ਦੇ
ਮਹਿਲ ਤਿੰਨ ਸਨ।

ਦਮੋਦਰੀ ਜੀ , ਨਾਨਕੀ ਜੀ, ਅਤੇ ਮਹਾਦੇਵੀ ਜੀ

ਇਹਨਾਂ ਦੀਆਂ ਸ਼ਾਦੀਆਂ ਦਾ ਵਿਸਥਾਰ ਭਾਈ ਕਾਨ੍ਹ ਸਿੰਘ ਜੀ ਨੇ (ਮਹਾਨ ਕੋਸ਼ ਦੇ ਪੰਨਾ ਨੰ;੨੬੫)ਉੱਤੇ ਇਸ ਤਰ੍ਹਾਂ ਵਰਨਣ ਕੀਤਾ ਹੈ:- ਸ੍ਰੀ ਗੁਰੂ ਹਰਿ ਗੋਬਿੰਦ ਜੀ ਦਾ ਪਹਿਲਾ ਵਿਆਹ ਦਮੋਦਰੀ ਜੀ ਨਾਲ ਹੋਇਆ।

# ਮਾਤਾ ਦਮੋਦਰੀ ਜੀ

ਮਾਤਾ ਭਾਗਭਰੀ, ਪਿਤਾ ਨਾਰਾਇਣ ਦਾਸ ਜੀ ਖੱਤਰੀ, ਪਿੰਡ ਡੱਲਾ ਨਿਵਾਸੀ ਜੁਲਕਾ ਦੀ ਸਪੁੱਤਰੀ ਦਮੋਦਰੀ ਜੀ ਦਾ ਵਿਆਹ ਸ੍ਰੀ ਸਤਿਗੁਰੂ ਹਰਿਗੋਬਿੰਦ ਜੀ ਨਾਲ ਸੰਮਤ ੧੬੬੧ ਨੂੰ ਹੋਇਆ।ਮਾਤਾ ਜੀ ਦਮੋਦਰੀ ਜੀ ਦੇ ਕੁਖੋਂ ਬੀਬੀ ਵੀਰੋ ਜੀ ਅਤੇ ਬਾਬਾ ਗੁਰਦਿਤਾ ਜੀ ਅਤੇ ਅਣੀਰਾਇ ਜੀ ਦਾ ਜਨਮ ਹੋਇਆ। ਕਾਨ੍ਹ ਸਿੰਘ ਨਾਭਾ (ਮਹਾਨ ਕੋਸ਼ ) ਵਿਚ ਲਿਖਦੇ ਹਨ। ਬਾਬਾ ਗੁਰ ਦਿਤਾ ਜੀ ਗੁਰੂ ਹਰਿਗੋਬਿੰਦ ਜੀ ਦੇ ਸਭ ਤੋਂ ਵੱਡੇ ਸਪੁੱਤਰ ਸਨ। ਬਾਬਾ ਗੁਰਦਿਤਾ ਜੀ ਦਾ ਰੂਪ ਬਿਲਕੁਲ ਗੁਰੂ ਨਾਨਕ ਦੇਵ ਜੀ ਵਰਗਾ ਹੀ ਸੀ ਅਤੇ ਉਹਨਾਂ ਦੀਆ ਰੁਚੀਆ ਗੰਭੀਰ ਤੇ ਤੱਪਸਵੀ ਭਾਵਨਾ ਵਾਲੀਆਂ ਹੀ ਸਨ। ਇਸ ਲਈ ਸ੍ਰੀ ਗੁਰੂ ਹਰਿਗੋਬਿੰਦ ਜੀ ਉਹਨਾਂ ਨੂੰ ਬਾਬਾ ਪਦ ਸਾਲ ਸੰਬੋਧਨ ਕਰਦੇ ਸਨ । ਮਾਤਾ ਦਮੋਦਰੀ

ਜੀ ਸਤਿਗੁਰਾਂ ਦੀ ਤੇ ਸਾਧ ਸੰਗਤ ਦੀ ਸੇਵਾ ਕਰਦੇ ਹੋਇ ਸੰਮਤ ੧੬੯੮ ਨੂੰ ਡਰੌਲੀ ਦੇਹ ਦਾ ਉਹਲਾ ਕਰ ਗਏ ਜਿਥੇ ਡੇਰਾ ਵਿਦਯਮਾਨ ਹੈ।

## ਮਾਤਾ ਨਾਨਕੀ ਜੀ

ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਦੂਸਰਾ ਵਿਆਹ ਬਕਾਲੇ ਨਿਵਾਸੀ ਹਰੀ ਚੰਦ ਜੀ ਖੜ੍ਰੀ ਤੇ ਮਾਤਾ ਹਰਦੇਈ ਜੀ ਦੀ ਸਪੁੱਤਰੀ ਨਾਨਕੀ ਜੀ ਨਾਲ ੮ ਵੈਸਾਖ ਸੰਮਤ ੧੬੭੦,੧੬੧੩ ਈ: ਨੂੰ ਅੰਮ੍ਰਿਤਸਰ ਹੋਇਆ ਦਸਿਆ ਹੈ। ਮਾਤਾ ਨਾਨਕੀ ਜੀ ਨੇ ਸਿੱਖ ਧਰਮ ਤੇ ਸਿੱਖੀ ਇਤਿਹਾਸ ਦੀ ਉਸਾਰੀ ਵਿੱਚ ਜੋ ਅਦੁਤੀ ਯੋਗਦਾਨ ਪਾਇਆ ਹੈ, ਉਹ ਯੋਗਦਾਨ ਦੂਸਰੇ ਮਹਿਲ ਨਹੀ ਪਾ ਸਕੇ। ਮਾਤਾ ਨਾਨਕੀ ਜੀ ਦੇ ਕੁੱਖੋਂ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਸੰਮਤ ੧੬੭੬ ਵਿੱਚ ਬਾਬਾ ਅਟਲ ਰਾਇ ਜੀ ਹੋਏ। ਜਿਹਨਾਂ ਨੇ ਬਾਲ ਉਮਰ ਵਿੱਚ ਹੀ ਬ੍ਰਹਮ ਗਿਆਨ ਵਿਚ ਨਿਪੁੰਨਤਾ ਪ੍ਰਾਪਤ ਕੀਤੀ ਸੀ।ਮਾਤਾ ਨਾਨਕੀ ਜੀ ਦੀ ਸੁਭਾਗੀ ਕੁੱਖ ਤੋ ਹੀ ਵੈਸਾਖ ਸੁਦੀ ੫ ਸੰਮਤ ੧੬੭੮ ਅਰਥਾਤ ਅਪਰੈਲ ੧੬੨੧ ਈ: ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਹੋਇਆ। ਜਿਨ੍ਹਾਂ ਦੀ ਕੁਰਬਾਨੀ ਦਾ ਸਦਕਾ ਅੱਜ ਜਗਤ ਤੇ ਹਿੰਦੂ ਧਰਮ ਕਾਇਮ ਹੈ। ਜਿਸ ਤਰਾਂ ਬਚਿਤ੍ਰ ਨਾਟਕ ਦੀ ਲਿਖਤ ਹੈ:-

*ਤਿਲਕ ਜੰਞੂ ਰਾਖਾ ਪ੍ਰਭ ਤਾਕਾ*
*ਕੀਨੋ ਬਡੋ ਕਲੂ ਮਹਿ ਸਾਕਾ।*
*ਸਾਧਨਿ ਹੇਤਿ ਇਤੀ ਜਿਨਿ ਕਰੀ*
*ਸੀਸੁ ਦੀਆ ਪਰੁ ਸੀ ਨ ਉਚਰੀ।*
*ਧਰਮ ਹੇਤ ਸਾਕਾ ਜਿਨਿ ਕੀਆ*
*ਸੀਸੁ ਦੀਆ ਪਰ ਸਿਰਰੁ ਨ ਦੀਆ॥*

ਧੰਨ ਉਹ ਮਾਤਾ ਨਾਨਕੀ ਜੀ ਜਿਹਨਾਂ ਦੇ ਘਰ ਏਡੇ ਉੱਪਕਾਰੀ

ਸਤਿਗੁਰਾਂ ਦਾ ਪ੍ਰਕਾਸ਼ ਹੋਇਆ। ਮਾਤਾ ਜੀ ਦਾ ਪੂਰਣ ਪ੍ਰਭਾਵਸ਼ਾਲੀ ਜੀਵਨ ਸੇਵਾ ਭਗਤੀ ਭਾਵਨਾ ਨਾਲ ਸ਼ੰਗਾਰਿਆ ਹੋਇਆ, ਇਸਤਰੀ ਜਾਤੀ ਨੂੰ ਬਹੁਤ ਕੁਝ ਦਰਸਉਂਦਾ ਹੈ। ਜਿਵੇਂ ਕਿ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਉਹਨਾਂ ਨੂੰ ਹੁਕਮ ਕੀਤਾ ਤੁਸੀ ਬਕਾਲੇ ਚਲੇ ਜਾਉ ਤਾਂ ਮਾਤਾ ਜੀ ਹੁਕਮ ਮੰਨ ਕੇ ਆਪਣੇ ਸੱਪੁਤਰ ਤੇਗ ਬਹਾਦਰ ਜੀ ਦੇ ਪਰਿਵਾਰ ਨਾਲ ਬਕਾਲੇ ਚਲੇ ਗਏ। ਮਾਤਾ ਜੀ ਆਪਣੀ ਜੀਵਨ ਯਾਤਰਾ ਸੰਮਤ ੧੭੩੫ ਨੂੰ ਕਰਤਾਰ ਪੁਰ ਵਿਚ ਪੂਰੀ ਕਰਕੇ ਅਕਾਲ ਚਲਾਣਾ ਕਰ ਗਏ।

## ਮਾਤਾ ਮਹਾਦੇਵੀ ਜੀ

ਮਹਾਦੇਵੀ ਜੀ ਸਤਿਗੁਰਾ ਦੇ ਤੀਸਰੇ ਮਹਿਲ ਸਨ ।ਇਹਨਾਂ ਵਾਰੇ ਕਾਨ੍ਹ ਸਿੰਘ ਨਾਭਾ (ਮਹਾਨ ਕੋਸ਼) ਵਿਚ ਇਸ ਤਰਾਂ ਲਿਖਦੇ ਹਨ।ਇਹ ਭਾਗਣ ਦੇ ਉਦਰ ਤੋ ਮੰਡਿਆਲੀ ਨਿਵਾਸੀ ਦਯਾ ਰਾਮ ਖੱਤਰੀ ਮਰਵਾਹਾ ਦੀ ਸਪੁੱਤਰੀ ਸੀ, ਜਿਸ ਦਾ ਵਿਆਹ ਸੰਮਤ ੧੧ ਸਉਣ ੧੬੭੨, ਈਸਵੀ ੧੬੧੫ ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਨਾਲ ਹੋਇਆ। (ਮਹਾਨ ਕੋਸ਼) ਅਤੇ ਹੋਰ ਕਈ ਥਾਵਾਂ ਤੇ ਇਹਨਾਂ ਦਾ ਨਾਮ 'ਮਰਵਾਹੀ'ਭੀ ਲਿਖਿਆ ਹੈ। ਮਾਤਾ ਮਹਾਦੇਵੀ ਜੀ ਦੇ ਕੁਖੋਂ ਸੁਰਜ ਮੱਲ ਜੀ ਹੋਏ ਇਹ ਆਪਣੀ ਮਸਤੀ ਤੇ ਭਗਤੀ ਵਿੱਚ ਹੀ ਰਹਿੰਦੇ ਸਨ ।ਇਹ ਅਥੱਕ ਪਰੇਮ ਭਾਂਵਨਾ ਵਾਲੇ ਮਾਤਾ ਜੀ ਸੰਮਤ ੧੭੦੨ ਵਿੱਚ ਕੀਰਤਪੁਰ ਜੋਤੀ ਜੋਤ ਸਮਾਂ ਗਏ।

■

ਸੱਤਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਹਰਿਰਾਇ ਜੀ ਦੇ
ਮਹਿਲ ਕ੍ਰਿਸ਼ਨਾ ਜੀ।

# ਮਾਤਾ ਕ੍ਰਿਸ਼ਨਾ ਜੀ।

ਇਹ ਇਕ ਐਸੀ ਹੈਸੀਅਤ ਸਨ,ਜੋ ਕਿ ਸਿੱਖ ਧਰਮ ਤੇ ਇਸਤਰੀ ਪ੍ਰਚਾਰਕਾਂ ਵਿੱਚੋ ਇਕ ਆਦਰਿਕ ਪ੍ਰਮਾਣਿਕ ਅਤੇ ਪ੍ਰਸਿਧ ਪ੍ਰਚਾਰਕ ਸਨ।ਜਿਹਨਾਂ ਨੇ ਗੁਰੂ ਮਹਿਲ ਹੁੰਦਿਆ ਵੀ, ਘਰ ਦੀ ਚਾਰ ਦੀਵਾਰੀ ਵਿੱਚ ਤੇ ਦੂਰ ਨੇੜੇ ਬਾਹਰ ਨਿਕਲ ਕੇ, ਸੇਵਾ ਕਰਕੇ ਪ੍ਰਭੂ ਨੂੰ ਰਿਝਾਇਆ।

*'ਲੰਗਰ ਚੱਲੈ ਗੁਰ ਸਬਦਿ ਹਰਿ ਤੋਟਿ ਨਾ ਆਵੀ ਖਟੀਐ।*
*ਲੰਗਰ ਦਉਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ '।*

ਉਹਨਾਂ ਨੇ ਦੋ ਤਰਾਂ ਦੇ ਲੰਗਰ ਚਲਾਏ।ਪਹਿਲਾ ਮਾਤਾ ਖੀਵੀ ਜੀ ਦੀ ਚਲਾਈ ਮਰਿਯਾਦਾ ਅਨੁਸਾਰ ਅੰਨ ਦਾ ਲੰਗਰ ਤੇ ਦੂਸਰਾ ਲੰਗਰ ਦੌਲਤ ਵੰਡੀਐ {ਦੌਲਤ ਵੰਡੀਏ} ਲੋੜਵੰਦ ਦੀ ਲੋੜ ਦੌਲਤ ਨਾਲ ਭਾਵ ਮਾਇਆ ਨਾਲ ਪੂਰੀ ਕਰਦੇ ਸਨ। ਆਪ ਨੂੰ ਸ੍ਰੀ ਹਰਿਰਾਇ ਜੀ ਦੇ ਮਹਿਲ ਹੋਣ ਦਾ ਸੁਭਾਗ ਪ੍ਰਾਪਤ ਹੋਇਆ ਤੇ ਗੁਰੂ ਮਾਤਾ ਦਾ ਵੀ। ਇਨ੍ਹਾਂ ਦੇ ਵਿਆਹ ਬਾਰੇ ਭਾਈ ਕ੍ਹਾਨ ਸਿੰਘ ਨਾਭਾ (ਮਹਾਨ ਕੋਸ਼) ਵਿੱਚ ਇਸ ਤਰ੍ਹਾਂ ਲਿਖਦੇ ਹਨ। ਅਨੁਪ ਸ਼ਹਿਰ ਦੇ ਰਹਿਨ ਵਾਲੇ ਜਿਲਾ ਬੁਲੰਦ ਸ਼ਹਿਰ ਯੂ:ਪੀ: ਨਿਵਾਸੀ ਦਯਾ ਰਾਮ ਖੱਤਰੀ ਦੀ ਬੇਟੀ ਨਾਲ ਹੋਇਆ। ਉਹ ਨਾਮ ਇਸ ਤਰ੍ਹਾਂ ਲਿਖਦੇ ਹਨ। ਕੋਟ ਕਲਿਆਣੀ ਤੇ ਕ੍ਰਿਸ਼ਨਾ। ਪਰ ਇਸੇ ਨੂੰ ਗਿਆਨੀ, ਗਿਆਨ ਸਿੰਘ ਜੀ ਚਾਰ ਬੇਟੀਆਂ ਦੇ ਵਿਆਹਾਵਾਂ ਦਾ ਜਿਕਰ ਕਰਦੇ

ਹਨ। ਉਹ ਇਸ ਤਰ੍ਹਾਂ ਦਸਦੇ ਹਨ, ਕਿ ਦਯਾ ਰਾਮ ਸਿਲੀ ਆਪਣੇ ਪ੍ਰੀਵਾਰ ਸਹਿਤ ਸਤਿਗੁਰਾਂ ਦੇ ਦਰਸਨ ਕਰਨ ਆਇਆ । ਗੁਰੂ ਜੀ ਦਾ ਪ੍ਰਤਾਪ ਦੇਖ ਕੇ ਦਯਾ ਰਾਮ ਜੀ ਨੇ ਆਪਣੀ ਬੇਟੀ ਕ੍ਰਿਸ਼ਨਾ ਦੀ ਸ਼ਾਦੀ ਹਰਿਰਾਇ ਜੀ ਨਾਲ ਕਰਨੀ ਮਨ ਵਿੱਚ ਧਾਰ ਲਈ, ਮਾਤਾ ਜੀ ਨੇ ਆਪਣੀ ਬੇਟੀ ਚੰਦ ਕੌਰ ਦੀ ਸ਼ਾਦੀ ਕਰਨੀ ਮਨ ਵਿੱਚ ਧਾਰ ਲਈ ,ਦਯਾ ਰਾਮ ਜੀ ਦੀ ਭੈਣ ਨੇ ਤੇ ਬੇਟੇ ਨੇ ਦੇ ਮੰਨ ਵਿਚ ਇਹੋ ਵਿਚਾਰ ਅਇਆ । ਇਹਨਾਂ ਦਾ ਵਿਆਹ ਹਾੜ ਸੁਦੀ ੩ ਸੰਮਤ ੧੬੯੭ ਨੂੰ ਹੋਇਆ। ਇਹ ਗੁਰਾਂ ਦੀ ਸਰਨ ਆਈਆਂ ਪਰ ਆਮ ਇਤਿਹਾਸ ਵਿੱਚ ਮਾਤਾ ਕ੍ਰਿਸ਼ਨਾ ਜੀ ਦਾ ਹੀ ਜ਼ਿਕਰ ਇਸ ਤਰ੍ਹਾਂ ਆਉਂਦਾ ਹੈ। ਮਾਤਾ ਕ੍ਰਿਸ਼ਨਾ ਜੀ ਦੇ ਸਪੁੱਤਰ ਸ੍ਰੀ ਹਰਿਕ੍ਰਿਸ਼ਨ ਜੀ ਸਨ ਜੋਕਿ ਗੁਰ ਗੱਦੀ ਦੇ ਮਾਲਿਕ ਅੱਠਵੇਂ ਪਾਤਿਸਾਹ ਸ੍ਰੀ ਗੁਰੂ ਹਰਿਰਾਇ ਜੀ ਤੋਂ ਬਾਦ ਬਣੇ। ਕੋਟ ਕਲਿਆਣੀ ਜੀ ਬਾਰੇ ਬਹੁਤ ਜਾਦਾ ਨਹੀ ਲਿਖਿਆ ਮਿਲਦਾ। ਕ੍ਹਾਨ ਸਿੰਘ ਨਾਭਾ (ਮਹਾਨ ਕੋਸ਼) ਵਿਚ ਲਿਖਿਦੇ ਹਨ। ਮਾਤਾ ਕੋਟ ਕਲਿਆਣੀ ਜੀ ਦੇ ਸਪੁੱਤਰ ਰਾਮਰਾਏ ਜੀ ਸਨ। ਕਈ ਥਾਵਾਂ ਤੇ ਇਸ ਤਰ੍ਹਾਂ ਵੀ ਲਿਖਿਆ ਹੈ ਕਿ ਮਾਤਾ ਨਿਹਾਲ ਕੋਰ ਜੀ, ਕ੍ਰਿਸਨਾ ਜੀ ਨੂੰ ਲਾਡ ਨਾਲ ਤਿਰਵੈਨੀ ਕਰਕੇ ਵੀ ਬੁਲਾਂਦੇ ਸਨ। ਗਿਆਨੀ ਤਰਲੋਕ ਸਿੰਘ ਜੀ (ਦਸ ਗੁਰੂ ਸਾਹਿਬ ) ਵਿਚ ਲਿਖਦੇ ਹਨ ੧੭ ਬਰਸ ੬ ਮਹੀਨੇ ੨੯ ਦਿਨ ਸੰ ੧੭੧੮ਬਿ :ਮਾਤਾ ਕ੍ਰਿਸ਼ਨਾ ਜੀ ਗੁਰੂ ਘਰ ਦੀ ਸੇਵਾ ਕਰਕੇ ਪ੍ਰਲੋਕ ਪਧਾਰੇ। ਅਸਲ ਵਿੱਚ ਉਸ ਸਮੇਂ ਦੀ ਕੋਈ ਲਿਖਤ ਤਾਂ ਘੱਟ ਹੀ ਮਿਲਦੀ ਹੈ। ਇਤਿਹਾਸਕਾਰਾ ਦੀ ਇਹ ਮੇਹਨਤ ਦਾ ਵੀ ਉਪਕਾਰ ਹੈ ਜੋ ਕੁੱਝ ਹਾਸਲ ਹੁੰਦਾ ਹੈ।

■

ਨੌਂਵੇ ਪਾਤਸ਼ਾਹ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਦੇ ਮਹਿਲ ਗੁਜਰੀ ਜੀ

# ਮਾਤਾ ਗੁਜਰੀ ਜੀ

ਮਾਤਾ ਗੁਜਰੀ ਜੀ ਦਾ ਜਨਮ ੧੬੨੭ ਈ:ਨੂੰ ਕਰਤਾਰ ਪੁਰ ਨਿਵਾਸੀ ਲਾਲ ਚੰਦ ਸੁਭਿਖੀਏ ਖੱਤਰੀ ਤੇ ਮਾਤਾ ਬਿਸ਼ਨ ਦੇ ਉਦਰ ਤੋਂ ਹੋਇਆ। ਮਾਤਾ ਗੁਜਰੀ ਜੀ ਦੇ ਵਿਆਹ ਵਾਰੇ ਕ੍ਹਾਨ ਸਿੰਘ ਨਾਭਾ (ਮਹਾਨ ਕੋਸ਼) ਵਿਚ ੧੫ ਅਸੂ ਸੰਮਤ ੧੬੮੯, ੧੬੩੨ ਈ: ਨੂੰ ਕਰਤਾਰਪੁਰ ਵਿੱਚ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਨਾਲ਼ ਹੋਇਆ। ਕਈ ਜਗਾ ਦਸਿਆ ਹੈ ਮਾਤਾ ਗੁਜਰੀ ਜੀ ਸਤਿਗੁਰਾਂ ਤੋ ੬ ਸਾਲ ਛੋਟੇ ਸਨ। ਉਸ ਸਮੇਂ ਵਿਆਹ ਛੋਟੀ ਉਮਰ ਵਿੱਚ ਹੀ ਕਰ ਦਿੰਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਵਿਆਹ ਆਪ ਕੀਤਾ ਸੀ ।ਅਗਰ ਅਸੀ ਉਸ ਸਮੇਂ ਦਾ ਸੀਨ ਅੱਗੇ ਲੈਕੇ ਆਈਏ ਤਾਂ ਉਹ ਸਮਾਂ ਕਿੱਨਾ ਖੁਸ਼ੀਆਂ ਭਰਿਆ ਹੋਵੇਗਾ। ਸ੍ਰੀ ਸਤਿਗੁਰੂ ਹਰਿਗੋਬਿੰਦ ਸਾਹਿਬ ਆਪਣੇ ਸਾਹਿਬਜ਼ਾਦੇ ਤੇਗ ਬਹਾਦਰ ਜੀ ਨੂੰ ਵਿਆਉਂਣ ਲਈ ਕਰਤਾਰਪੁਰ ਪਹੁੰਚੇ ਹੋਣਗੇ ਅਤੇ ਮਾਤਾ ਗੁਜਰੀ ਜੀ ਦੇ ਪਰਿਵਾਰ ਦੀਆਂ ਖੁਸ਼ੀਆਂ ਦਾ ਤਾਂ ਕੋਈ ਅੰਤ ਹੀ ਨਹੀ ਹੋਵੇਗਾ।

ਵਰਤਮਾਨ ਕਾਲ ਦਾ ਤਾਂ ਉਸ ਸਮੇ ਦਾ ਬਹੁਤ ਫਰਕ ਹੈ।ਉਸ ਸਮੇ ਆਦਰਸ਼ ਪਤਨੀ ਉਹ ਹੀ ਸੀ ਜੋ ਆਪਣੇ ਆਪ ਨੂੰ ਪਤੀ ਘਰ ਦੀ ਮਰਿਆਦਾ ਨਾਲ ਇਕਸੁਰ ਕਰ ਲੈਂਦੀ ਸੀ। ਇਹ ਉੱਚੇ ਘਰਾਣਿਆ ਵਿੱਚ ਪਰਿਵਾਰਿਕ ਪਰੰਪਰਾਵਾਂ ਹੁੰਦੀਆਂ ਸਨ, ਜੋ ਕਿ ਸੰਤਾਨ ਦੇ ਜੀਵਨ ਨੂੰ ਕਦਰਾਂ ਕੀਮਤਾਂ ਵਿੱਚ ਬਦਲ ਦਿੰਦੀਆਂ ਸਨ। ਇਸੇ ਤਰ੍ਹਾਂ ਮਾਤਾ

ਗੁਜਰੀ ਜੀ ਸਹੁਰੇ ਘਰ ਮਾਤਾ ਨਾਨਕੀ ਜੀ ਤੋਂ ਗੁਰੂ ਘਰ ਦੀ ਮਰਯਾਦਾ ਦੀ ਪੂਰੀ ਸਿਖਿਆ ਪ੍ਰਾਪਤ ਕਰਕੇ, ਸੇਵਾ ਭਗਤੀ ਵਿੱਚ ਪੂਰਨ ਭਰਪੂਰ ਹੋ ਗਏ ਸਨ।ਇਸੇ ਲਈ ਆਉਣ ਵਾਲੇ ਕਠਣ ਸਮੇ ਸ਼ਹਾਦਤਾਂ ਦਾ ਸਮਾ ਮਾਤਾ ਜੀ ਨੇ ਸਤਿਗੁਰਾਂ ਦਾ ਭਾਣਾ ਮੰਨ ਕੇ ਬਿਤਾਇਆ। ਪਹਿਲਾਂ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਅਤੇ ਫਿਰ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਸਾਰੇ ਪਰਿਵਾਰ ਦਾ ਵਿਛੋੜਾ ਹਨ੍ਹੇਰੀਆਂ ਰਾਤਾਂ ਵਿੱਚ ਜੰਗਲਾਂ ਵਿੱਚ, ਮਸੂਮਾਂ ਨਾਲ ਸਮਾਂ ਕੱਟਣਾ, ਠੰਡੇ ਬੁਰਜ ਵਿੱਚ ਠੰਡੀਆਂ ਵਿੱਚ ਸਮਾ ਲੰਘਾਉਂਣਾ, ਇਹ ਕੋਈ ਆਮ ਇਨਸਾਨ ਦੇ ਸੰਭਾਲਣ ਦਾ ਕੰਮ ਨਹੀ ਹੋ ਸਕਦਾ ਸੀ । ਮਾਤਾ ਜੀ ਨੇ ਭਗਤੀ ਦੀ ਸ਼ਕਤੀ ਨਾਲ ਹੀ ਕਟਿਆ। ਇਸ ਤਰ੍ਹਾਂ ਮਾਤਾ ਗੁਜਰੀ ਜੀ ਪੋਤਰਿਆਂ ਦੀ ਸ਼ਹਾਦਤ ਦੇ ਨਾਲ ਹੀ ੧੩ ਪੋਹ ਸੰਮਤ ੧੭੬੧ ਨੂੰ ਆਪ ਵੀ ਨਾਲ ਹੀ ਦੇਹ ਦਾ ਤਿਆਗ ਕਰ ਗਏ।

ਹੁਣ ਇਸ ਸਮੇ ਜਿਹੜੇ ਠੰਡੇ ਬੁਰਜ ਵਿੱਚ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫਤਿਹ ਸਿੰਘ ਨਜ਼ਰ ਬੰਦ ਕੀਤੇ ਸਨ। ਉਸ ਦਾ ਨਾਮ ਮਾਤਾ ਗੁਜਰੀ ਜੀ ਦਾ ਬੁਰਜ ਹੈ। ਆਪ ਜੀ ਦੀ ਸਮਾਧ ਗੁਰਦੁਆਰਾ ਜੋਤ ਸਰੂਪ ਪਾਸ ਹੈ।

■

ਦਸਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਜੀਤੋ ਜੀ।

# ਮਾਤਾ ਜੀਤੋ ਜੀ

ਗੁਰੂ ਤੇਗ ਬਹਾਦਰ ਜੀ ਨੂੰ ਜਦ ਔਰੰਗਜੇਬ ਨੇ ਦਿੱਲੀ ਬੁਲਾਇਆ, ਸ੍ਰੀ ਸਤਿਗੁਰੂ ਤੇਗਬਹਾਦਰ ਜੀ ਨੇ ਉਸ ਵਕਤ ਹੀ ਬਾਲ ਗੁਪਾਲ ਗੋਬਿੰਦਰਾਇ ਜੀ ਨੂੰ ਗੁਰਗੱਦੀ ਤੇ ਸੁਭਾਇਮਾਨ ਕਰ ਗਏ ਸਨ। ਸਤਿਗੁਰਾਂ ਦਾ ਇਕ ਸਰਧਾਲੂ ਸਿੱਖ ਵਸਾਖੀ ਦੇ ਮੇਲੇ ਦਰਸ਼ਨ ਕਰਨ ਆਇਆ,ਜੋ ਕਿ ਲਹੌਰ ਦੇ ਰਹਿਣ ਵਾਲਾ ਸੀ, ਹਰਿਜਸ ਸੁਭਿਖੀਏ ਨੇ ਆਪਣੀ ਬੇਟੀ ਜੀਤੋ ਜੀ ਦੇ ਵਿਆਹ ਬਾਰੇ ਸਤਿਗੁਰਾਂ ਅੱਗੇ ਅਰਜ਼ ਕੀਤੀ। ਮੰਜ਼ੂਰੀ ਮਿਲਣ ਤੇ ਉਹ ਬਹੁਤ ਖੁਸ਼ ਹੋਇਆ ਜਿਸ ਬਾਰੇ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ (ਮਹਾਨ ਕੌਸ਼) ਵਿਚ ਲਿਖਦੇ ਹਨ। 'ਲਹੌਰ ਨਿਵਾਸੀ ਹਰਿਜੱਸ ਸੁਭਿਖੀਏ ਨੇ ਆਪਣੀ ਬੇਟੀ ਜੀਤੋ ਜੀ ਦਾ ਵਿਆਹ ੨੩ ਹਾੜ੍ਹ ਸੰਮਤ ੧੭੩੪ ਨੂੰ ਕਰਨ ਲਈ ਲਹੌਰ ਵਿਖੇ ਸਤਿਗੁਰਾਂ ਨੂੰ ਬੁਲਾਇਆ। ਸਤਿਗੁਰਾਂ ਬਚਨ ਕੀਤਾ:- 'ਅਸੀ ਲਹੌਰ ਨਵਾਂ ਸ਼ਹਿਰ ਇਥੇ ਅਨੰਦਪੁਰ ਵਿਖੇ ਹੀ ਵਸਾ ਕੇ ਇਹ ਕਾਰਜ ਕਰਨਾ ਹੈ'। ਜਿਸ ਦਾ ਨਾਮ ਸਤਿਗੁਰਾਂ ਨੇ ਗੁਰੂ ਕਾ ਲਹੌਰ ਰਖਿਆ। ਇਹ ਵਸਾ ਕੇ ਸਤਿਗੁਰਾਂ ਨੇ ਅਨੰਦ ਪੁਰ ਦੇ ਭਾਗ ਖੁਸ਼ੀਆ ਨਾਲ ਭਰਪੂਰ ਕਰ ਦਿਤੇ। ਸ੍ਰੀ ਗੁਰੂ ਗੌਬਿੰਦ ਸਿੰਘ ਜੀ ਨਾਲ ਮਾਤਾ ਜੀਤੋ ਜੀ ਦਾ ਵਿਆਹ ਗੁਰੂ ਕੇ ਲਹੌਰ ਹੋਇਆ। ਇਨ੍ਹਾਂ ਦੀ ਕੁਖੋਂ ਬਾਬਾ ਜੁਝਾਰ ਸਿੰਘ ਜੀ ਸੰਮਤ ੧੭੪੭ ਵਿਚ, ਬਾਬਾ ਜੋਰਾਵਰ ਸਿੰਘ ਜੀ ਸੰਮਤ ੧੭੫੩ ਵਿਚ, ਅਤੇ ਸੰਮਤ ੧੭੫੫ ਵਿਚ ਬਾਬਾ ਫਤਿਹ ਸਿੰਘ ਜੀ ਦਾ ਜਨਮ

ਹੋਇਆ। ਕਈ ਥਾਵਾਂ ਤੇ ਪੜ੍ਹਨ ਤੋ ਪਤਾ ਲਗਦਾ ਹੈ ਕਿ ਇਕ ਵਾਰ ਮਾਤਾ ਜੀਤੋ ਜੀ ਨੂੰ ਆਉਣ ਵਾਲੇ ਕਠਨ ਸਮੇਂ ਦਾ ਅਨੁਭਵ ਹੋਇਆ, ਉਹਨਾਂ ਨੇ ਸ੍ਰੀ ਸਤਿਗੁਰਾਂ ਅਗੇ ਅਰਜ਼ ਕੀਤੀ ਤਾਂ ਸਚੇ ਪਾਤਸ਼ਾਹ ਬਚਨ ਕੀਤਾ 'ਇਹ ਭਾਣਾ ਇਸੇ ਤਰਾਂ ਹੀ ਵਰਤੇਗਾ'। ਮਾਤਾ ਜੀ ਅਰਜ ਕੀਤੀ ਮੈ ਨਹੀ ਦੇਖ ਸਕਾਂਗੀ ਪ੍ਰਲੋਕ ਸਿਧਾਰ ਜਾਵਾਂਗੀ। ਸਤਿਗੁਰਾਂ ਫੁਰਮਾਇਆ 'ਜਿਵੇ ਆਪ ਜੀ ਦੀ ਰਜ਼ਾ '। ਮਾਤਾ ਜੀਤੋ ਜੀ ਇਹ ਭਾਣਾ ਨਾ ਸਹਾਰਦੇ ਹੋਏ, ਗੁਰੂ ਆਗਿਆ ਅਨੁਸਾਰ ਕੁੱਝ ਸਮਾ ਹੀ ਗੁਰੂ ਘਰ ਦੀ ਸੇਵਾ ਨਾਲ ਬਿਤਾਇਆ। ੧੩ ਅੱਸੂ ਸੰਮਤ੧੭੫੭ ਨੂੰ ਪ੍ਰਲੋਕ ਗਮਨ ਆਨੰਦ ਪੁਰ ਕਰ ਗਏ।

## ਮਾਤਾ ਸੁੰਦਰੀ ਜੀ

ਮਾਤਾ ਸੁੰਦਰੀ ਜੀ ਦਾ ਜਨਮ ਲਾਹੌਰ ਨਿਵਾਸੀ ਭਾਈ ਰਾਮ ਸਰਨ ਕੁਮਰਾਮ ਖੱਤਰੀ ਜੀ ਦੇ ਘਰ ਹੋਇਆ। ਉਹ ਸਤਿਗੁਰੂ ਜੀ ਦੇ ਬਹੁਤ ਪ੍ਰੇਮੀ ਸਿੱਖ ਸਨ। ਇਸ ਲਈ ਦਰਸ਼ਨ ਕਰਨ ਆਉਂਦੇ ਰਹਿੰਦੇ ਸੀ। ਭਾਈ ਰਾਮ ਸਰਨ ਜੀ ਨੂੰ ਆਪਣੀ ਸਪੁੱਤਰੀ ਸੁੰਦਰੀ ਜੀ ਲਈ ਗੁਰੂ ਗੋਬਿੰਦ ਸਿੰਘ ਜੀ ਸਭ ਤੋਂ ਚੰਗਾ ਵਰ ਲਗਾ। ਇਸ ਲਈ ਉਸ ਨੇ ਰਿਸ਼ਤੇ ਦੀ ਗਲ ਭਾਈ ਕ੍ਰਿਪਾਲਚੰਦ ਜੀ ਕੋਲ ਸ਼ੁਰੂ ਕੀਤੀ। ਕ੍ਰਿਪਾਲਚੰਦ ਜੀ ਮਾਤਾ ਗੁਜਰੀ ਜੀ ਦੇ ਛੋਟੇ ਭਰਾ ਤੇ ਗੁਰੂ ਘਰ ਦੇ ਸ਼ਰਧਾਲੂ ਵੀ ਸਨ ਅਤੇ ਇਹ ਮਾਤਾ ਗੁਜਰੀ ਜੀ ਦੇ ਮੁੱਖੀ ਸਲਾਹਕਾਰ ਵੀ ਸਨ। ਕਿਉਂਕਿ ਜਦ ਸ੍ਰੀ ਗੁਰੂ ਤੇਗ ਬਹਾਦਰ ਜੀ ਦਿੱਲੀ ਗਏ ਸੀ ਤਾਂ ਬਾਲ ਗੋਬਿੰਦ ਰਾਇ ਅਤੇ ਮਾਤਾ ਗੁਜਰੀ ਜੀ ਦੀ ਸਾਰੀ ਸਾਰ ਸੰਭਾਲ ਕ੍ਰਿਪਾਲਚੰਦ ਜੀ ਨੂੰ ਸੰਭਾਲੀ ਸੀ। ਇਸ ਲਈ ਮਾਤਾ ਜੀ ਨੇ ਇਹ ਰਿਸ਼ਤਾ ਕ੍ਰਿਪਾਲ ਚੰਦ ਦੀ ਸਲਾਹ ਨਾਲ ਪੱਕਾ ਕਰ ਲਿਆ। ਪਰ ਰਾਮਸਰਨ ਆਪਣੀ ਅਮੀਰੀ ਨੂੰ ਨਾ ਭੁੱਲਕੇ ਆਖਣ ਲੱਗਾ ਬਰਾਤ ਲਹੌਰ ਸ਼ਹਿਰ ਲੈਕੇ ਆਵੋ, ਪਰ ਸਤਿਗੁਰੂ ਜੀ ਨੇ ਅਨੰਦਪੁਰ ਦੇ ਕੋਲ ਜੋ ਗੁਰੂ ਕਾ ਲਹੌਰ ਹੈ ਉਥੇ ਇਹ ਕਾਰਜ਼

ਕੀਤਾ। ਮਾਤਾ ਸੁੰਦਰੀ ਜੀ ਦਾ ਵਿਆਹ ੭ ਵੈਸਾਖ ਸੰਮਤ ੧੭੪੧ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਇਆ। ਮਾਤਾ ਸੁੰਦਰੀ ਜੀ ਦੀ ਕੁੱਖ ਤੋ ਬਾਬਾ ਅਜੀਤ ਸਿੰਘ ਜੀ ਦਾ ਜਨਮ ਸੰਮਤ ੧੭੪੪ ਵਿਚ ਹੋਇਆ। ਗੁਰੂ ਕਾ ਲਹੌਰ ਇਹ ਅਸਥਾਨ ਅੱਜ ਤੱਕ ਗੁਰੂ ਜੀ ਦੀ ਉਪਮਾਂ ਕਰਦਾ ਹੈ।ਜਿਸ ਨਾਲ ਸਤਿਗੁਰਾਂ ਕਈਆਂ ਲਈ ਰੁਜ਼ਗਾਰ ਦੇ ਸਾਧਨ ਬਣਾ ਕੇ ਖੁੱਸ਼ੀਆਂ ਭਰ ਦਿੱਤੀਆਂ।

ਮਾਤਾ ਜੀ ਨੇ ਪੰਥ ਤੇ ਬੱਹੁਤ ਵੱਡਾ ਉਪਕਾਰ ਕੀਤਾ। ਇਹਨਾਂ ਨੇ ਸਤਿਗੁਰਾਂ ਦੀਆਂ ਰਚਨਾਵਾਂ (ਬਾਣੀ) ਨੂੰ ਗੰਭੀਰ ਅੰਦਾਜ਼ ਨਾਲ ਵੇਖਿਆ ਤੇ ਸੰਭਾਲਿਆ।ਮਾਤਾ ਜੀਤੋ ਜੀ ਤੋ ਪਿਛੋਂ ਆਪ ਜੀ ਦਾ ਪੰਥ ਉਤੇ ਪੂਰਾ ਹੁਕਮ ਚਲਦਾ ਰਿਹਾ ਹੈ। ਭਾਈ ਮਨੀ ਸਿੰਘ ਜੀ ਨੂੰ ਇਹਨਾਂ ਨੇ ਹਰਿਮੰਦਿਰ (ਅਮ੍ਰਿਤਸਰ) ਦਾ ਗਰੰਥੀ ਥਾਪ ਕੇ ਭੇਜਿਆ ਸੀ। ਪਾਉਂਟੇ ਸਾਹਿਬ ਦੀਆਂ ਅਧਿਆਤਮਿਕ ਬੈਠਕਾਂ ਅਤੇ ੫੨ ਕਵੀਆਂ ਦੀਆਂ ਰੱਚਨਾਵਾਂ ਦਾ ਪਾਠ ਉਚਾਰਣ ਦਾ ਸਮਾਂ ਵੀ ਉਹਨਾਂ ਕੋਲੋ ਲੰਘਿਆ ਸੀ । ਕੁਝ ਸਮਾ ਮਾਤਾ ਜੀ ਮਥੁਰਾ ਭੀ ਜਾ ਕੇ ਰਹੇ ਸਨ, ਇਸ ਅਸਥਾਨ ਤੇ ਆਪ ਜੀ ਦੀ ਹਵੇਲ਼ੀ ਵੀ ਦੇਖੀ ਜਾਂਦੀ ਹੈ।ਉਸੇ ਸਮੇ ਜਯਪੁਰ ਵਲੋਂ ਦੋ ਪਿੰਡ ਜਗੀਰ ਵਿਚ ਮਾਤਾ ਜੀ ਦੀ ਭੇਟ ਕੀਤੇ ਗਏ ਸਨ।ਮਥੁਰਾ ਤੋ ਮਾਤਾ ਜੀ ਦਿੱਲੀ ਆ ਗਏ।ਮਾਤਾ ਜੀ ਨੇ ਇਹ ਮੁਸ਼ਕਿਲ ਸਮੇ ਵਿਚ ਬਹੁਤ ਕੁਝ ਦੇਖਿਆ ਹਕੂਮਤ ਦੀ ਵਿਰੋਧਤਾ ਦਾ ਮੁਕਾਬਲਾ, ਅਨੰਦ ਪੁਰ ਦਾ ਛਡਣਾ, 'ਭੰਗਾਣੀ ਯੁੱਧ ਚ' ਪਰਿਵਾਰ ਦਾ ਵਿਛੋੜਾ, ਦਮਦਮੇ ਸਾਹਿਬ ਵਿਚ ਪੁਨਹ ਮਿਲਾਪ ਅਤੇ ਉੱਥੇ ਮੁੜ ਗੁਰੂ ਜੀ ਨੂੰ ਆਧਿਆਤਮਕ ਰੰਗਣ ਵਿੱਚ ਵੀ ਮਾਤਾ ਜੀ ਨੇ ਇਹ ਸਭ ਅੱਖੀ ਵੇਖਿਆ।ਜਦ ਸਤਿਗੁਰੂ ਨੰਦੇੜ ਵੱਲ ਤੁਰ ਗਏ ਤਾਂ ਇੱਕਲਿਆ ਨੂੰ ਵੀ ਇਹ ਸਮਾਂ ਭੋਗਣਾ ਪਿਆ । ਇਹ ਮਾਤਾ ਜੀ ਦੇ ਜੀਵਨ ਦੀਆਂ ਵੰਨ ਸਵੰਨੀਆਂ ਝਲਕੀਆਂ ਆਪਣਾ ਮਰ੍ਹਮ ਆਪ ਰੱਖਦੀਆਂ ਹਨ।ਇਥੋਂ ਹੀ ਬਸ ਨਹੀਂ ਸਾਹਿਬਜਾਦਾ ਅਜੀਤ ਸਿੰਘ, ਝੁਜਾਰ ਸਿੰਘ, ਜੋਰਾਵਰ ਸਿੰਘ ਤੇ ਫਤਿਹ ਸਿੰਘ ਜੀ ਦੀਆਂ

ਸ਼ਹਾਦਤਾਂ ਦਾ ਸਮਾਂ ਅਤੇ ਮਾਤਾ ਗੁਜਰੀ ਜੀ ਦਾ ਅਕਾਲ ਚਲਾਣਾ ।ਇਹ ਭਿਆਨਕ ਸਮਾਂ ਅਗੋਂ ਲੰਘਿਆ ਜੋ ਸਹਿਣਾ ਕਿੰਨ੍ਹਾਂ ਕਠਣ ਹੋਵੇਗਾ।

ਮਥੁਰਾ ਤੋਂ ਮਾਤਾ ਜੀ ਦਿੱਲੀ ਆ ਗਏ ਅਤੇ ਇਥੇ ੧੮੦੪ ਸੰਮਤ ਵਿੱਚ ਦੇਹ ਦਾ ਉਹਲਾ ਕਰ ਗਏ।ਇਹ ਆਪ ਜੀ ਦੀ ਹਵੇਲੀ ਤੁਰਕਮਾਨ ਦਰਵਾਜੇ ਤੇ ਬਾਹਰ ਸੀਸ ਗੰਜ ਤੋਂ ਡੇਢ ਮੀਲ ਦੀ ਵਿੱਥ ਤੇ ਹੈ। ਭਾਈ ਸਾਹਿਬ ਭਾਈ ਕਾਨ ਸਿੰਘ ਨਾਭਾ ਦੇ (ਮਹਾਨ ਕੋਸ਼) ਵਿਚੋਂ ਅਤੇ ਕੁੱਝ ਕੇਸਰ ਸਿੰਘ ਛਿਬਰ ਨੇ ਇਸ ਵੱਲ ਖਾਸ ਧਿਆਨ ਦਿੱਤਾ:- ਭਾਈ ਮਨੀ ਸਿੰਘ ਜੀ ਨੇ ਦਸਵੇਂ ਗੁਰੂ ਜੀ ਦੀ ਬਾਣੀ ਦਾ ਪ੍ਰਮਾਣਿਕ ਗ੍ਰੰਥ ਤਿਆਰ ਕ਼ਰ ਲਿਆ । ਜਿਸ ਵਿੱਚ ਜਾਪੁ ਸ੍ਰੀ ਮੁਖਵਾਕ ਪਾਤਸ਼ਾਹੀ ੧੦, ਬਚਿਤ੍ਰ ਨਾਟਕ, ਚੰਡੀ ਚਰਿਤ੍ਰ ਉਕਤਿ ਵਿਲਾਸ, ਵਿਸ਼ਨੋ ਦੇ ੨੪ ਅਵਤਾਰ, ਤਵਪ੍ਰਸਾਦਿ ਸਵੈਯੇ, ਤਵਪ੍ਰਸਾਦਿ ਕਬਿਤ, ਵਾਰ ਸ੍ਰੀ ਭਗਉਤੀ ਜੀ ਕੀ, ਅਥ ਗਿਆਨ ਪ੍ਰਬੋਧ, ਰਾਮਕਲੀ ਪਾਤਿਸ਼ਾਹੀ ੧੦, ੩੩ ਸਵੈਯੇ, ਸ਼ਸ਼ਤਰ ਨਾਮ ਮਾਲਾ, ਅਥ ਪਖਯਾਨ ਚਰਿਤ੍ਰ, ਅਕਾਲ ਉਸਤਤਿ, ਅਤੇ ਜ਼ਫਰਨਾਮਾ ਗੁਰਮੁੱਖੀ ਤੇ ਫਾਰਸੀ ਅਖਰਾਂ ਵਿਚ ਜੋ ਸੀ। ਇਸ ਵਿਚ ਵੀ ਮਾਤਾ ਸੁੰਦਰੀ ਜੀ ਦਾ ਹੀ ਉੱਦਮ ਸੀ। ਅਗਰ ਉਹ ਇਸ ਵੱਲ ਨਾ ਜ਼ੋਰ ਦਿੰਦੇ ਤਾਂ ਅੱਜ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਖਾਲਸੇ ਪੰਥ ਦੇ ਹੱਥ ਨਹੀ ਆਉਣੀ ਸੀ। ਸਿੱਖਾਂ ਨੂੰ ਸ਼ੁਕਰ ਗੁਜ਼ਾਰ ਹੋਣਾ ਚਾਹੀਦਾ ਹੈ ਅਤੇ ਆਪਣੇ ਦਸਮ ਪਿਤਾ ਨੂੰ ਯਾਦ ਰੱਖਦੇ ਹੋਏ ਇਹ ਬਾਣੀ ਪੜ੍ਹਨੀ ਵੀ ਚਾਹੀਦੀ ਹੈ।

## ਮਾਤਾ ਸਾਹਿਬ ਦੇਵਾਂ ਜੀ

ਮਾਤਾ ਸਾਹਿਬ ਦੇਵਾਂ ਜੀ ਦਾ ਨਾਮ ਕਈ ਥਾਵਾਂ ਤੇ ਸਾਹਿਬ ਦੇਵੀ ਜਾਂ ਕੌਰ ਹੈ ਇ੍ਹਨਾਂ ਦਾ ਜਨਮ ਰੋਹਤਾਸ ਨਿਵਾਸੀ ਭਾਈ ਰਾਮੂ ਬਸੀ ਖੱਤਰੀ ਤੇ ਮਾਤਾ ਜੀ ਜਸਦੇਵੀ ਦੇ ਕੁਖ ਤੋ ੧੮ ਕਤਕ ਬੁਧਵਾਰ ਸੰਮਤ ੧੭੩੮ ਬਿਕ੍ਰਮੀ ਨੂੰ ਨਗਰ ਰੋਹਤਾਸ ਜ਼ਿਲਾ ਜਿਹਲਮ ਵਿਖੇ ਹੋਇਆ।

ਇਸ ਅਸਥਾਨ ਦੀ ਬਹੁਤ ਵੱਡੀ ਮਹਤੱਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਦ ਕਾਵਲ ਕੰਧਾਰ ਤੋ ਵਾਪਸ ਆਏ ਤੱਦ ਏਸ ਨਗਰ ਠਹਿਰੇ ਸਨ।ਪਹਾੜੀ ਇਲਾਕਾ ਹੋਣ ਕਾਰਨ ਇਥੇ ਪਾਣੀ ਦੀ ਬਹੁਤ ਤਕਲੀਫ ਸੀ। ਕਿਉਂਕਿ ਏਥੇ ਦਾ ਪਾਣੀ ਖਾਰਾ ਸੀ ਲੋਕ ਬਹੁਤ ਦੁਖੀ ਸਨ। ਸੰਗਤ ਨੇ ਅਰਜ਼ ਕੀਤੀ, ਸਤਿਗੁਰੂ ਨਾਨਕ ਦੇਵ ਜੀ ਪ੍ਰਵਾਨ ਕਰਕੇ ਇੱਕ ਪ੍ਰੇਮੀ ਸਿੱਖ ਭਾਈ ਭਗਤ ਨੂੰ ਪੱਥਰ ਦੀ ਸਿਲਾ ਹਟਾਣ ਲਈ ਹੁਕਮ ਕੀਤਾ ਤਾਂ ਉਥੋਂ ਪੰਜਾ ਸਾਹਿਬ ਵਾਗ ਪਾਣੀ ਦਾ ਚਸਮਾ ਵਹਿਣ ਲੱਗ ਪਿਆ। ਇਹ ਚਸਮਾ ਚੋਆ ਸਾਹਿਬ ਨਾਮ ਨਾਲ ਪ੍ਰਸਿਧ ਹੋ ਗਿਆ।

ਮਾਤਾ ਸਾਹਿਬ ਦੇਵਾਂ ਜੀ ਦਾ ਨਾਮ ਛੋਟੇ ਹੁੰਦਿਆ ਮਾਤਾ ਪਿਤਾ ਨੇ ਸਹਿਬ ਦੇਵੀ ਰਖਿਆ ਸੀ। ਸਹਿਬ ਦੇਵੀ ਜੀ ਬਾਲ ਅਵਸਤਾ ਵਿੱਚ ਹੀ ਸਰਬ ਗੁਣਾ ਭਰਪੂਰ ਸਨ। ਸਰੀਰ ਕਰਕੇ ਵੀ ਰੂਹਾਨੀ ਚੇਹਰਾ ਤੇ ਸੁੰਦਰ ਨਕਸ਼ ਸਨ, ਮਿਠੀ ਬੋਲੀ ਨਿਮ੍ਰਤਾ ਭਰੀ ਸੀ। ਇਹਨਾਂ ਨੇ ਬਚਪਨ ਵਿੱਚ ਹੀ ਪੰਜਾਬੀ ਅੱਖਰ ਪੜ੍ਹ ਲਏ ਸਨ। ਇਸ ਲਈ ਬਾਣੀ ਤੇ ਇਤਿਹਾਸ ਦਾ ਗਿਆਨ ਹੋ ਗਿਆ ਸੀ। ਹਰ ਵਕਤ ਨਾਮ ਸਿਮਰਨ ਵਿੱਚ ਆਪ ਜੁੜੇ ਰਹਿੰਦੇ ਸਨ। ਇਹਨਾਂ ਦਾ ਇੱਕ ਭਰਾ ਸੀ ਜਿਸ ਦਾ ਨਾਮ ਸਾਹਿਬਚੰਦ ਸੀ। ਭਾਈ ਰਾਮੂ ਜੀ ਜਿਥੇ ਰਹਿੰਦੇ ਸਨ, ਉਹ ਇਲਾਕਾ ਪੋਠੋਹਾਰ ਦਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਇਹ ਇਲਾਕਾ ਉਹਨਾਂ ਦੇ ਸ਼ਰਧਾਲੂਆਂ ਦਾ ਗੜ ਸੀ। ਇਸ ਲਈ ਉਥੇ ਦੀ ਸੰਗਤ ਅਤੇ ਇਹ ਸਾਰਾ ਪ੍ਰਵਾਰ ਸਤਿਗੁਰਾਂ ਦੇ ਦਰਸਨ ਕਰਨ ਛੇਤੀ ਛੇਤੀ ਜਾਂਦੇ ਰਹਿੰਦੇ ਸਨ। ਜਦ ਸਾਹਿਬ ਦੇਵੀ ਜੀ ਜੁਆਨ ਹੋ ਗਈ ਤਾਂ ਪ੍ਰਵਾਰ ਇਸ ਦੇ ਵਿਆਹ ਵਾਰੇ ਸੋਚਣ ਲਗਾ ਕਿ ਇਸ ਨੂੰ ਵਰ ਵੀ ਏਹਦੇ ਵਰਗਾ ਮਿਲੇ ਤਾਂ ਹੀ ਠੀਕ ਹੈ।ਕਿਉਕਿ ਇਹ ਹਰ ਵੇਲੇ ਭਗਤੀ ਵਿੱਚ ਲੀਨ ਰਹਿੰਦੀ ਹੈ। ਸੋਚ ਸੋਚ ਕੇ ਰਾਮੂ ਜੀ ਨੇ ਵਿਚਾਰ ਕੀਤੀ ਇਸ ਲਈ ਤਾਂ ਗੁਰੂ ਘਰ ਹੀ ਸੇਵਾ ਲਈ ਠੀਕ ਹੈ, ਪਰ ਜੇਕਰ ਗੁਰਾਂ ਤੋਂ ਪ੍ਰਵਾਨਗੀ ਮਿਲ ਜਾਏ । ਇਹ ਸਲਾਹ ਉਸ ਨੇ ਆਪਣੇ ਸਾਥੀ ਸਾਰੀ ਸੰਗਤ ਨਾਲ ਕੀਤੀ ਸਾਰੇ ਬੜਾ ਖੁੱਸ਼ ਹੋਏ।

ਬੀਬੀ ਸਹਿਬ ਦੇਵੀ ਜੀ ਅਤੇ ਭਾਈ ਰਾਮੂ ਜੀ ਦਾ ਹੋਰ ਸਾਰਾ ਪਰਿਵਾਰ ਸੰਗਤ ਦੇ ਨਾਲ ਅਨੰਦਪੁਰ ਪਹੁੰਚੇ ਗੁਰਾਂ ਦੇ ਦਰਸ਼ਨਾ ਲਈ। ਗੁਰੂ ਕੇ ਸਿਖਾਂ ਨੇ ਇਹ ਅਰਜ਼ ਭਾਈ ਮਨੀ ਸਿੰਘ ਜੀ ਨੂੰ ਸਾਰੀ ਸਮਝਾ ਦਿਤੀ। ਭਾਈ ਮਨੀ ਸਿੰਘ ਨੇ ਦਿਵਾਨ ਵਿੱਚ ਗੁਰੂ ਗੋਬਿੰਦ ਸਿੰਘ ਜੀ ਅੱਗੇ ਇਹ ਅਰਜ ਕੀਤੀ। ਇਹ ਸੁਣ ਕੇ ਕੁੱਝ ਚਿਰ ਸਤਿਗੁਰ ਜੀ ਚੁਪ ਰਹੇ ਫਿਰ ਫੁਰਮਾਇਆ; 'ਜੀਤੋ ਜੀ ਤੋ ਬਾਦ ਮੈ ਬ੍ਰਹਮਚਾਰ ਧਾਰਨ ਕਰ ਲਿਆ ਹੈ, ਇਸ ਲਈ ਇਹ ਅਰਜ਼ ਕਿਵੇਂ ਮਨਜੂਰ ਹੋ ਸੱਕਦੀ ਹੈ '। ਇਸ ਨੂੰ (ਗੁ,ਪ੍ਰ, ਸੂ ਗ੍ਰੰਥ ਰੁਤ) ਅੰਕ ੫ ਵਿੱਚ ਭਾਈ ਸੰਤੋਖ ਸਿੰਘ ਜੀ ਇੰਝ ਲਿਖਦੇ ਹਨ :

*'ਤੱਬ ਕੇ ਗ੍ਰਹਿਸਤ ਕਰਨ ਹਮ ਛੋਰਾ,*
*ਬ੍ਰਹਮਚਰਜ ਮਹਿ ਨਿਤ ਮਨ ਜੋਰਾ।*
*ਯਾਤੇ ਬਨੇ ਨਹੀ ਇਹ ਬਾਤ,*
*ਛਪਯੋ ਬ੍ਰਿਤਾਤ ਨਾ ਸਭ ਬਖਯਾਤ'॥*

ਸੰਗਤ ਨੇ ਫਿਰ ਅਰਜ਼ ਕੀਤੀ, ਸਰਨ ਆਇ ਦੀ ਲਾਜ ਸਿੱਖ ਦੀ ਰਖੋ, ਫਿਰ ਬੇਨਤੀ ਪ੍ਰਵਾਨ ਕਰਕੇ ਬਚਨ ਕੀਤਾ, 'ਗੁਰੂ ਘਰ ਦੀ ਸੇਵਾ ਕਰਨਗੇ '। ਜਿਸ ਨੂੰ (ਬੰਸਾਵਲੀ ਨਾਮਾ) ਕੇਸਰ ਸਿੰਘ ਪੰਨਾ ੧੩੪ ਵਿਚ ਇਸ ਤਰਾਂ ਲਿਖਦੇ ਹਨ :-

ਰਹੇ ਕੁਆਰਾ ਤੋਰਾ ਨਾਮ ,ਕਰਹਿ ਸੇਵ ਬਾਸਹੁ ਹਮ ਧਾਮ'।

ਸਹਿਬਦੇਵਾ ਜੀ ਦਾ ਵਿਆਹ ਅਨੰਦਪੁਰ ਵਸਾਖ ਸੰਮਤ ੧੭੫੭ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਇਆ ਅਤੇ ਗੁਰੂ ਮਹਿਲ ਵਿੱਚ ਚਲੇ ਗਏ।(ਮਹਾਨ ਕੋਸ਼ ਪੰਨਾ ੧੭੮) ਵਿੱਚ ਮਾਤਾ ਜੀ ਦੇ ਵਿਆਹ ਵਾਰੇ ਲਿਖਿਆ ਦਸਦੇ ਨੇ ਕਿ ਮਾਤਾ ਜੀ ਦੀ ਉਮਰ ਉਸ ਵਕਤ ੧੯ ਸਾਲ ੬ਮਹੀਨੇ ੨੦ ਦਿਨ ਦੀ ਸੀ।ਸਤਿਗੁਰੂ ਜੀ ਉਸ ਵਕਤ ਦੇਹ ਕਰਕੇ ੩੪ ਸਾਲ ਦੇ ਸਨ। ਮਾਤਾ ਸਹਿਬ ਦੇਵੀ ਜੀ ਨੂੰ ਮਾਤਾ ਗੁਜਰੀ ਜੀ ਦਾ ਲਾਡ

ਪਿਆਰ ਮਿਲ ਗਿਆ ਤੇ ਉਹ ਸੇਵਾ ਵਿੱਚ ਲਗ ਗਏ।ਸੰਮਤ ੧੭੬੪ ਬਿਕ੍ਰਮੀ ਵਿੱਚ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਬਹਾਦਰ ਸ਼ਾਹ ਨਾਲ ਦੱਖਣ ਨੂੰ ਚੱਲੇ ਉਸ ਵਕਤ ਮਾਤਾ ਸਹਿਬਦੇਵੀ ਜੀ ਵੀ ਨਾਲ ਸਨ। ਇਹਨਾਂ ਦਾ ਡੇਰਾ ਨਾਂਦੇੜ ਗੋਦਾਵਰੀ ਦੇ ਕੰਢੇ ਤੇ ਸੀ ਉਸ ਥਾਂ ਤੇ ਹੁਣ ਗੁਰਦੁਆਰਾ ਹੈ ਜਿਸ ਦਾ ਪ੍ਰਬੰਧ ਨਿਹੰਗ ਸਿੰਘ ਕਰਦੇ ਹਨ।ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਥੇ ਹੀ ਉਹ ਪੰਜ ਸ਼ਸ਼ਤਰ ਮਾਤਾ ਜੀ ਸਾਹਿਬ ਦੇਵੀ ਜੀ ਨੂੰ ਸਤਕਾਰ ਨਾਲ ਰਖਣ ਨੂੰ ਦਿਤੇ, ਜੋ ਕਿ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਦਿੱਲੀ ਜਾਣ ਸਮੇ ਦਿੱਤੇ ਸਨ ਅਤੇ ਬਚਨ ਕੀਤਾ ਸੀ, 'ਜੋ ਇਹਨਾਂ ਸ਼ਸ਼ਤਰਾਂ ਦਾ ਅਦਬ ਤੇ ਸਤਿਕਾਰ ਨਾਲ ਦਰਸ਼ਨ ਕਰੇਗਾ ਉਸ ਨੂੰ ਗੁਰੂ ਦੇ ਦਰਸ਼ਨ ਹੋਣਗੇ '। ਇਹਨਾਂ ਸ਼ਸ਼ਤਰਾਂ ਨਾਲ ਮਾਤਾ ਜੀ ਨੂੰ ਦਿੱਲੀ ਭੇਜ ਦਿਤਾ ਸੀ। ਜੋ ਹੁਣ ਗੁਰਦੁਆਰਾ ਰਕਾਬਗੰਜ ਵਿਚ ਹਨ। ਸਤਿਗੁਰਾਂ ਨੇ ਇਹਨਾਂ ਦੀ ਝੋਲੀ ਪੰਥ ਖਾਲਸਾ ਪਾਇਆ ਹੈ।ਇਸੇ ਤੇ ਗੁਰੂ ਕੇ ਸਿੱਖ ਮਾਤਾ ਸਾਹਿਬ ਕੌਰ ਤੇ ਪਿਤਾ ਗੁਰੂ ਗੋਬਿੰਦ ਸਿੰਘ ਆਖਦੇ ਹਨ। ਸਨਮਾਨ ਯੋਗ ਮਾਤਾ ਸਹਿਬ ਕੌਰ ਜੀ ਦਾ ਦਿਹਾਂਤ ਮਾਤਾ ਸੁੰਦਰੀ ਜੀ ਤੋਂ ਪਹਿਲਾਂ ਦਿੱਲੀ ਵਿਖੇ ਹੋਇਆ। ਇਹ ਸਮਾਧੀ ਸ੍ਰੀ ਗੁਰੂ ਹਰਿ ਕਿਸ਼ਨ ਜੀ ਦੇ ਦੇਹਰੇ ਪਾਸ ਹੈ।

■

ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਗਿਆਰਵੇਂ ਪਾਤਸ਼ਾਹ ਜੀ ਦੇ
ਮਹਿਲ ਤੋਤੀ ਜੀ ।

*ਤਥਾ ਬੇਰ ਗਿਆਰ੍ਹਵੀਂ ਹਮ ਚਲ ਆਵਹਿ,*
*ਤਿਸਤੇ ਕੌਇਕ ਹਮ ਲਖ ਪਾਵਹਿ।*
*ਪੰਥ ਖਾਲਸਾ ਖੇਤੀ ਮੇਰੀ,*
*ਕਰੋਂ ਸੰਭਾਲਨਾ ਮੈਂ ਤਿਸ ਬੇਰੀ ॥*

(ਸ੍ਰੀ ਗੁਰੂ ਪ੍ਰਤਾਪ ਸੂਰਜ, ਰੁਤ ਪੰਜਵੀਂ ਅੰਸ਼ ੩੮)

# ਮਾਤਾ ਤੋਤੀ ਜੀ

ਸਤਿਗੁਰੂ ਬਾਲਕ ਸਿੰਘ ਜੀ ਦਾ ਵਿਆਹ ਮਾਤਾ ਤੋਤੀ ਜੀ ਨਾਲ ਪੁਰਾਤਨ ਮਰਿਯਾਦਾ ਅਨੁਸਾਰ ਹੋਇਆ। ਇਹਨਾਂ ਦੀ ਦੁਕਾਨ ਸਰਵਾਲੇ ਸੀ,ਆਪਣੀ ਕਿਰਤ ਕਰਕੇ ਘਰ ਦਾ ਕਮ ਕਾਜ ਚਲਾਂਦੇ ਸਨ । ਜਿਸ ਵਿੱਚ ਮਾਤਾ ਤੋਤੀ ਜੀ ਦਾ ਪੂਰਨ ਸੰਜੋਗ ਸੀ । ਉਹ ਇਸ ਨਾਲ ਹੀ ਆਈ ਸੰਗਤ ਦੀ ਸੇਵਾ ਕਰਨੀ ਭਾਂਡੇ ਮਾਂਜਣੇ ਤੇ ਪੀਸਣ ਪੀਸਣੇ ਸਾਰਾ ਕੱਮ ਦੇਖ ਭਾਲ ਦਾ ਆਪ ਕਰਨਾ ਤੇ ਮਿੱਠਾ ਬੋਲਣਾ ਅਤੇ ਪਤੀ ਦੀ ਆਗਿਆ ਵਿੱਚ ਰਹਿਣਾ ਭਗਤੀ ਕਰਨੀ ਖੌਫ ਰਖਣਾ ਗੁਰੂ ਦਾ ਹਰਿਦਮ।

ਇਸੇ ਤਰਾ ਸੇਵਾ ਕਰਦਿਆ ਜੀਵਨ ਦਾ ਸਫਰ ਬਤੀਤ ਹੋ ਗਿਆ।ਦਿਨ ਬਾ ਦਿਨ ਸਰੀਰ ਕਰਕੇ ਢਿੱਲੇ ਹੋ ਗਏ ਅਤੇ ਸਤਿਗੁਰੂ ਬਾਲਕ ਸਿੰਘ ਜੀ ਅੱਗੇ ਅਰਦਾਸ ਕੀਤੀ ਮੈਨੂੰ ਆਗਿਆ ਦਿਉ, 'ਹੁਣ ਮੈ

ਪ੍ਰਲੋਕ ਚਲੀ ਜਾਵਾ'। ਸਤਿਗੁਰੂ ਬਾਲਕ ਸਿੰਘ ਜੀ ਬਚਨ ਕੀਤਾ, 'ਆਖੋ ਤਾਂ ਅਕਾਲ ਪੁਰਖ ਤੋਂ ਹੋਰ ਸਮਾਂ ਮੰਗ ਲੈਂਦੇ ਹਾਂ'? ਮਾਤਾ ਤੋਤੀ ਜੀ ਨੇ ਹੱਥ ਜੋੜ ਕੇ ਅਰਜ਼ ਕੀਤੀ 'ਨਹੀ ਹੁਣ ਆਗਿਆ ਹੀ ਦਿਉ ਤਾਂ ਹੀ ਠੀਕ ਹੈ' । ਸਤਿਗੁਰਾਂ ਬਚਨ ਕੀਤਾ 'ਜਿਸ ਤਰਾਂ ਤੁਹਾਡੀ ਮਰਜੀ, ਅਸੀ ਵੀ ਛੇਤੀ ਹੀ ਤੁਹਾਡੇ ਕੋਲ ਪਹੁੰਚਾਗੇ'। ਇਸ ਤੋ ਹੀ ਸੰਗਤ ਅੰਦਾਜਾ ਲਾ ਸਕਦੀ ਹੈ ਕਿ ਮਾਤਾ ਤੋਤੀ ਜੀ ਕਿੰਨੀ ਭਗਤੀ ਕਰਨ ਵਾਲੇ ਸਨ। ਜਿਨ੍ਹਾਂ ਨੇ ਇਸ ਸੰਸਾਰ ਤੋਂ ਜਾਣ ਦੀ ਆਗਿਆ ਆਪਣੇ ਗੁਰੂ ਪਤੀ ਜੀ ਤੋਂ ਆਪ ਲਈ ਅਤੇ ਫਿਰ ਦੇਹ ਦਾ ਉਹਲਾ ਕੀਤਾ। ਸਤਿਗੁਰੂ ਬਾਲਕ ਸਿੰਘ ਜੀ ਵੀ ਆਪਣੇ ਕੀਤੇ ਬਚਨ ਅਨੁਸਾਰ ਥੋੜੇ ਹੀ ਸਮੇਂ ਬਾਦ ਆਪ ਵੀ ਸੰਮਤ ੧੯੧੯ ਬਿਕ੍ਰਮੀ, ਸੰਨ ੧੮੬੨ ਈ : ਨੂੰ ਜੋਤੀ ਜੋਤ ਸਮਾ ਗਏ॥

■

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ ਜੱਸਾਂ ਜੀ

# ਮਾਤਾ ਜੱਸਾਂ ਜੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪਿੰਡ ਰਾਈਆਂ ਜ਼ਿਲਾ ਲੁਧਿਆਣਾ ਵਿਖੇ ਹੋਇਆ। ਹਾਲੇ ਪੰਜ ਸਾਲ ਦੇ ਸੀ।ਇਕ ਸਾਹਬੂ ਨਾਮ ਦਾ ਸਿਖ ਬਾਬਾ ਜੱਸਾ ਸਿੰਘ ਦੇ ਘਰ ਮਿਲਣ ਅਇਆ।ਸਤਿਗੁਰ ਰਾਮ ਸਿੰਘ ਜੀ ਬਾਲ ਅਵਸਥਾ ਵਿਚ ਵੇਹੜੇ ਵਿਚ ਖੇਡਦੇ ਸਨ।ਸਾਹਬੂ ਉਸ ਦੀ ਮੋਹਣੀ ਮੂਰਤ ਨੂੰ ਦੇਖਕੇ ਮੋਹਿਆ ਗਿਆ। ਉਸ ਨੇ ਮਨ ਬਣਾ ਲਿਆ ਕਿ ਮੈਂ ਇਸ ਨਾਲ ਰਿਸ਼ਤਾ ਜੋੜ ਲਵਾ ਤਾ ਕਿ ਇਸ ਦੇ ਦਰਸਨ ਮੈਨੂੰ ਹੁੰਦੇ ਰਹਿਣ। ਉਸ ਨੇ ਬਾਬਾ ਜੱਸਾ ਸਿੰਘ ਨਾਲ ਗਲ ਬਾਤ ਕਰਕੇ ਆਪਣੀ ਬੇਟੀ ਜੱਸਾਂ ਦਾ ਰਿਸ਼ਤਾ ਪਕਾ ਕਰਕੇ ਸਗਣ ਦੇ ਦਿਤਾ।ਉਸ ਸਮੇ ਪਿੰਡ ਛੋਟੇ ਬੜੇ ਦਾ ਵੀ ਬਹੁਤਾ ਖ਼ਿਆਲ ਕਰਦੇ ਸਨ ਇਸ ਸੋਚ ਨਾਲ ਸਾਹਬੂ ਜੀ ਦੀ ਪੱਤਨੀ ਨੂੰ ਜਦ ਪਤਾ ਲਗਾ ਕਿ ਉਸ ਦੀ ਬੇਟੀ ਦਾ ਰਿਸ਼ਤਾ ਬਾਬਾ ਜਸਾ ਸਿੰਘ ਦੇ ਘਰ ਉਸ ਦੇ ਬੇਟੇ ਨਾਲ ਕੀਤਾ ਹੈ ਉਸ ਨੇ ਕਿਹਾ ਉਹ ਪਿੰਡ ਤਾਂ ਛੋਟਾ ਹੈ। ਸਹਿਬੂ ਨੇ ਕਿਹਾ ਮੈਨੂੰ ਤਾਂ ਉਹ ਪਿੰਡ ਵੱਡਾ ਦਿਸਿਆ, ਇਸ ਲਈ ਮੈਂ ਜਿਥੇ ਸਾਕ ਕਰਨਾ ਸੀ ਕਰ ਅਇਆ। ਸਗਨ ਦਾ ਰੁਪਯਾ ਭੇਜ ਦਿੱਤਾ। ਸਾਹਬੂ ਆਖਣ ਲਗਾ ਮੁੰਡਾ ਪੁਜ ਕੇ ਸੁੰਦਰ ਹੈ। ਉਸ ਘਰ ਵਿਚ ਤਾਂ ਰਾਮ ਭਰਤ ਦੀ ਜੋੜੀ ਹੈ । ਸਤਿਗੁਰੂ ਜੀ ਸੱਤ ਕੁ ਸਾਲ ਦੀ ਉਮਰ ਦੇ ਸਨ। ਸੰਨ ੧੮੨੨ ਈ; ਵਿੱਚ ਪਿੰਡ ਧਰੋੜੀ ਸ੍ਰੀ ਸਾਹਬੂ ਜੀ ਦੀ ਸਪੁਤਰੀ ਜੱਸਾਂ ਜੀ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਵਿਆਹ ਹੋਇਆ। ਮੰਗਲਾਚਾਰ ਦੇ ਗੀਤ ਗਾਇਨ ਹੋਏ।

ਪਿੰਡ ਵਿਚ ਬਹੁਤ ਖੁਸ਼ਿਆ ਮਨਾਈਆਂ ਮਾਤਾ ਸਦਾ ਕੌਰ ਅਤੇ ਬਾਬਾ ਜੱਸਾ ਸਿੰਘ ਨੂੰ ਵਧਾਈਆਂ ਮਿਲਣ ਲਗੀਆਂ। ਮਾਤਾ ਜੱਸਾਂ ਜੀ ਦੇ ਘਰ ਇਕ ਬੇਟੇ ਦਾ ਜਨਮ ਹੋਇਆ ਜੋ ਰਜ਼ਾ ਅਕਾਲ ਪੁਰਖ ਦੀ ਚੜਾਈ ਕਰ ਗਿਆ, ਅਤੇ ਦੋ ਬੇਟੀਆਂ ਹੋਈਆਂ, ਬੀਬੀ ਨੰਦਾ ਜੀ ,ਬੀਬੀ ਦਇਆ ਕੋਰ ਜੀ । ਮਾਤਾ ਜੱਸਾ ਜੀ ਨੂੰ ਜਿੱਤਨਾ ਵੀ ਸਮਾਂ ਮਿਲਿਆ ਗੁਰੂ ਘਰ ਦੀ ਸੇਵਾ ਕਰਨ ਲਈ, ਉਹਨਾਂ ਬੜੇ ਪਿਆਰ ਤੇ ਪ੍ਰੇਮ ਭਾਵਨਾ ਨਾਲ ਸੇਵਾ ਕੀਤੀ। ਉਹ ੧੯੭੧ ਈ: ਨੂੰ ਇਸ ਸੰਸਾਰ ਤੋ ਚਲਾਣਾ ਕਰ ਗਏ।

■

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ ਸਾਹਿਬੋ ਜੀ ।

# ਮਾਤਾ ਸਾਹਿਬੋ ਜੀ

ਪੁਰਾਤਣ ਮਰਿਯਾਦਾ ਅਨੁਸਾਰ ਸ੍ਰੀ ਗੁਰੂ ਹਰੀ ਸਿੰਘ ਜੀ ਦਾ ਵਿਆਹ ਛੋਟੀ ਉਮਰ ਵਿਚ ਪਿੰਡ ਮਾਧਪੁਰ ਦੇ ਵਸਨੀਕ ਸਹਿਬੋ ਜੀ ਨਾਲ ਹੋਇਆ । ਮਾਤਾ ਜੀ ਦੇ ਘਰ ਦੋ ਬੇਟੀਆਂ ਹੋਈਆਂ ਬੀਬੀ ਭਾਗੋ ਜੀ ਅਤੇ ਬੀਬੀ ਮਤਾਬੋ ਜੀ । ਮਾਤਾ ਸਾਹਿਬੋ ਜੀ ਸਰੀਰ ਕਰਕੇ ਢਿੱਲੇ ਹੀ ਰਹਿੰਦੇ ਸਨ ਅਤੇ ਛੇਤੀ ਹੀ ਚੜਾਈ ਕਰ ਗਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਥਾਪੇ ਹੋਏ ਹਿਸਾਰ ਦੇ ਸੂਬਾ ਖੁਸ਼ਹਾਲ ਸਿੰਘ ਜੀ ਤੇ ਉਹਨਾਂ ਦੇ ਘਰੋ ਬੀਬੀ ਭਾਗਭਰੀ ਜੀ ਦੰਦੀਵਾਲ ਦੇ ਜ਼ਿੰਮੀਦਾਰ ਸਨ। ਇਸ ਸਾਰੇ ਪ੍ਰਵਾਰ ਨੇ ਭਜਨ (ਭਾਵ ਨਾਮ ਸਿਮਰਨ) ਪੁਛਿਆ ਹੋਇਆ ਸੀ। ਇੱਕ ਵਾਰ ਇਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਆਪਣੀਆ ਦੋਨਾਂ ਸਪੁਤਰੀਆਂ ਜੀਵਨ ਕੌਰ ਤੇ ਫਤਿਹ ਕੋਰ ਨੂੰ ਨਾਲ ਲੈਕੇ ਸ੍ਰੀ ਭੈਣੀ ਸਾਹਿਬ ਆਏ। ਜੀਵਨ ਕੌਰ ਜੀ ਨੂੰ ਕਵਿਤਾ ਪੜ੍ਹਨ ਦਾ ਬੜਾ ਸ਼ੋਕ ਸੀ ਤੇ ਫਤਿਹ ਕੌਰ ਨੂੰ ਸ਼ਬਦ ਪੜ੍ਹਨ ਦਾ। ਫਤਿਹ ਕੋਰ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਨਮੁਖ ਇਹ ਸ਼ਬਦ ਸੁਣਾਇਆ;-

*'ਤੁਧ ਧਿਆਇਨ ਵੇਦ ਕਤੇਬਾ ਸਨ ਖੜੇ॥*
*ਗਣਤੀ ਗਣੀ ਨ ਜਾਇ ਤੇਰੇ ਦਰ ਪੜੇ॥*
*ਬ੍ਰਹਮੇ ਤੁਧ ਧਿਆਇਨ ਇੰਦਰ ਇੰਦ੍ਰਾਸਣਾ॥*
*ਸ਼ੰਕਰ ਬਿਸ਼ਨ ਅਵਤਾਰ ਹਰਿ ਜਸ ਮੁਖ ਭਣਾ॥'*

ਸਤਿਗੁਰੂ ਰਾਮ ਸਿੰਘ ਜੀ ਇਹ ਬਾਣੀ ਸੁਣ ਕੇ ਬਹੁਤ ਹੀ ਖੁਸ਼ ਹੋਕੇ, ਦੋਨਾਂ ਭੈਣਾ ਨੂੰ ਇੱਕ ਇੱਕ ਸੰਤਰਾ ਪ੍ਰਸਾਦ ਦਿੱਤਾ ਅਤੇ ਜੀਵਨ ਕੌਰ ਦੇ ਸਿਰ ਤੇ ਹੱਥ ਰਖਕੇ ਬਚਨ ਕੀਤਾ ਇਹ ਤਾਂ ਜਗਤ ਮਾਤਾ ਹੈ। ਇਹ ਦੋਵੇਂ ਉਸ ਸਮੇਂ ਛੋਟੀ ਉਮਰ ਦੀਆ ਸਨ। ਜਦ ਮਾਤਾ ਸਾਹਿਬੋ ਜੀ ਚੜਾਈ ਕਰ ਗਏ ਤਾਂ ਇਹ ਦੋਵੇ ਭੈਣਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸੇਵਾ ਵਿਚ ਆਈਆਂ।

■

ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ ਜੀਵਨ ਕੌਰ ਜੀ।

# ਮਾਤਾ ਜੀਵਨ ਕੌਰ ਜੀ

ਮਾਤਾ ਜੀਵਨ ਕੌਰ ਜੀ ਬਾਰੇ ਜਿਸ ਤ੍ਰਰਾਂ ਪਹਿਲਾ ਦਸਿਆ ਹੈ।ਇਹ ਇੱਕ ਗੁਰ ਸਿੱਖ ਪ੍ਰਵਾਰ ਵਿਚੋਂ ਸਨ। ਇਸ ਲਈ ਇਹਨਾਂ ਨੂੰ ਸਾਧ ਸੰਗਤ ਦੀ ਸੇਵਾ ਕਰਨ ਦਾ ਬੜਾ ਚਾਹ ਸੀ ।ਮਾਤਾ ਜੀਵਨ ਕੋਰ ਜੀ ਦਾ ਜਨਮ ੧੯੧੬ ਬੀ: ਚੇਤ ਦੇ ਮਹੀਨੇ ੧੮੫੯ ਈ: ਵਿੱਚ ਪਿਤਾ ਖੁਸ਼ਹਾਲ ਸਿੰਘ ਜੀ, ਮਾਤਾ ਭਾਗਭਰੀ ਦੇ ਘਰ ਹੋਇਆ।ਜਿਸ ਦਿਨ ਤੋਂ ਸਤਿਗੁਰੂ ਰਾਮ ਸਿੰਘ ਜੀ ਨੇ ਜੀਵਨ ਕੌਰ ਜੀ ਨੂੰ ਜਗਤ ਮਾਤਾ ਦਾ ਵਰ ਦਿਤਾ ਉਸੇ ਦਿਨ ਤੋਂ ਮਾਤਾ ਪਿਤਾ ਨੇ ਫਤੇ ਕੌਰ ਤੇ ਜੀਵਨ ਕੋਰ ਜੀ ਨੂੰ ਹਰ ਤਰਾਂ ਦੀ ਸਿੱਖਿਆ ਦੇਣੀ ਸ਼ੁਰੂ ਕਰ ਦਿੱਤੀ, ਭਗਤੀ ਤੇ ਸੇਵਾ ਭਾਵ ਦੀ। ਇਹਨਾਂ ਦਾ ਵਿਆਹ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਾਲ ਬਿਕ੍ਰਮੀ ੧੯੪੪, ਮਾਰਚ ੧੮੮੮ ਈ: ਨੂੰ ਹੋਇਆ।ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਦ ਪ੍ਰਦੇਸ ਚਲੇ ਗਏ, ਸ੍ਰੀ ਭੈਣੀ ਸਹਿਬ ਪੁਲੀਸ ਦੀ ਚੌਕੀ ਬੈਠ ਗਈ। ਬਾਹਰੋਂ ਆਈਆਂ ਸੰਗਤਾਂ ਨੂੰ ਬਹੁਤ ਦੁਖ ਝੱਲਣੇ ਪੈਂਦੇ ਸੀ ।ਉਸ ਸਮੇਂ ਵੀ ਮਾਤਾ ਜੀਵਨ ਕੌਰ ਜੀ ਆਈ ਸੰਗਤ ਦੀ ਸੇਵਾ ਵਿਚ ਕੋਈ ਕਮੀ ਨਹੀ ਸੀ ਰਹਿਣ ਦਿੰਦੇ।

ਇਕ ਬਾਰ ਮਹੰਤ ਕੌਲਾ ਸਿੰਘ ਜੀ ਗਾਡੀ, ਜੋ ਗੁਰੂ ਘਰ ਦੇ ਉਗਰਾਹੀਏ ਸਨ।ਉਹਨਾਂ ਆਪਣੇ ਪਿੰਡ ਜਾ ਕੇ ਮਾਤਾ ਜੀ ਬਾਰੇ ਬਚਨ ਕੀਤੇ ਕਿ ਉਹ ਬੜੇ ਵਡੇ ਦਿਲ ਵਾਲੇ ਹਨ।ਬਿਨਾਂ ਵਿਤਕਰੇ ਦੇ ਦਰ ਆਏ ਦੀ ਸੇਵਾ ਕਰਦੇ ਹਨ ਤੇ ਲੋੜ ਪੂਰੀ ਕਰਦੇ ਹਨ।ਇਕ ਸਿਖ ਇਹ ਸੁਣ

ਕੇ ਅਜ਼ਮਾਇਸ਼ ਲਈ ਸ੍ਰੀ ਭੈਣੀ ਅਇਆ। ਮਾਤਾ ਜੀਵਨ ਕੋਰ ਨੂੰ ਕਹਿਣ ਲੱਗਾ 'ਮੇਰਾ ਟੱਬਰ ਭੁੱਖਾ ਹੈ ਕੁੱਝ ਖਾਣ ਨੂੰ ਦਿਉ'।ਮਾਤਾ ਜੀ ਨੇ ਉਸ ਨੂੰ ਆਟਾ ਖੰਡ ਦੇ ਦਿੱਤੀ। ਉਹ ਆਪਣਾ ਭਾਂਡਾ ਖਾਲੀ ਕਰ ਕੇ ਫੇਰ ਆ ਗਿਆ। ਮਾਤਾ ਜੀ ਨੇ ਫਿਰ ਰੱਜਵਾ ਪਦਾਰਥ ਦੇ ਦਿੱਤਾ।ਤੀਸਰੀ ਵਾਰ ਉਹ ਆਪਣਾ ਭਾਂਡਾ ਫੇਰ ਖਾਲੀ ਕਰਕੇ ਆ ਗਿਆ।ਮਾਤਾ ਜੀ ਨੇ ਫਿਰ ਖਿੜੇ ਮੱਥੇ ਉਸ ਦੇ ਭਾਂਡੇ ਭਰ ਦਿੱਤੇ। ਉਹ ਸਿਖ ਚਰਨੀ ਢਹਿ ਪਿਆ ਤੇ ਆਪਣੀ ਭੁਲ ਦੀ ਮਾਫੀ ਮੰਗਣ ਲੱਗਾ।ਮਾਤਾ ਜੀਵਨ ਕੋਰ ਜੀ ਦੇ ਗ੍ਰਹਿ ਵਿਖੇ ਸੰਮਤ ੧੯੪੬ ਬਿਕ੍ਰਮੀ ਚੇਤਰ ਵਦੀ ਤੀਜ ੯ ਮਾਰਚ ਸੰਨ ੧੮੯੦ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਮਹਾਰਾਜ ਨਿਹਾਲ ਸਿੰਘ ਜੀ ਦਾ ਜਨਮ ਬਿ: ੧੯੪੯ ਵਿਚ ਅਤੇ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਜਨਮ ਸੰਮਤ ੧੯੫੪ ਬਿਕ੍ਰਮੀ ਵਿਚ ਹੋਇਆ।ਮਾਤਾ ਜੀਵਨ ਕੌਰ ਜੀ ਨੇ ਗੁਰੂ ਘਰ ਦੀ, ਪੰਥ ਦੀ ਤੇ ਦੇਸ਼ ਦੀ ਸੇਵਾ ਮਨ ਚਿੱਤ ਲਾਕੇ ਕੀਤੀ।

ਮਾਤਾ ਜੀਵਨ ਕੌਰ ਜੀ ਦੀ ਸੇਵਾ ਭਗਤੀ ਤੇ ਨਿਮਰਤਾ ਦੀ ਕੋਈ ਹੱਦ ਹੀ ਨਾ ਰਹੀ। ਉਸ ਵਕਤ ਤੋਂ ਸ੍ਰੀ ਭੈਣੀ ਸਾਹਿਬ ਵਿਚ ਗਰੀਬ ਤੇ ਬਿਮਾਰ ਬਜੁਰਗਾਂ ਦਾ ਡੇਰਾ ਸੀ ਅਤੇ ਹੁਣ ਵੀ ਹੈ। ਉਸ ਸਮੇਂ ਬਜੁਰਗਾਂ ਤੇ ਗਰੀਬਾਂ ਦੀ ਸੇਵਾ ਮਾਤਾ ਜੀ ਆਪ ਕਰਦੇ ਸਨ।ਜਿਹੜੇ ਬਿਮਾਰਾਂ ਦੀ ਸੇਵਾ ਹੋਰ ਕੋਈ ਨਹੀ ਸੀ ਕਰਦਾ ਉਹ ਮਾਤਾ ਜੀ ਆਪ ਕਰਦੇ ਸਨ, ਅਤੇ ਉਹਨਾਂ ਦੀ ਹਰ ਤਰਾਂ ਸੇਵਾ ਦਾ ਧਿਆਨ ਆਪ ਰੱਖਦੇ ਸਨ।ਉਸ ਵਕਤ ਸਰਕਾਰ ਵਲੋਂ ਵੀ ਸਖਤਾਈਆਂ ਬਹੁਤ ਸਨ ਕਿਉਕਿ ਸ੍ਰੀ ਸਤਿਗੁਰੂ ਰਾਮਸਿੰਘ ਜੀ ਪ੍ਰਦੇਸ ਚਲੇ ਗਏ ਅਤੇ ਸਰਕਾਰ ਨੇ ਸ੍ਰੀ ਭੈਣੀ ਸਾਹਿਬ ਅਗੇ ਪੁਲਿਸ ਦੀ ਚੌਕੀ ਬਠਾ ਦਿਤੀ ਸੀ । ਜਿਸ ਨਾਲ ਬਾਹਰੋਂ ਕੋਈ ਸੰਗਤ ਆ ਜਾ ਨਹੀ ਸੀ ਸਕਦੀ ਤੇ ਪਹਿਰੇ ਦਾਰ ਵੀ ਸਖ਼ਤ ਪੁਲੀਸ ਵਾਲੇ ਸਨ।ਇਸ ਲਈ ਲੰਗਰ ਜਾਰੀ ਰੱਖਣਾ ਕੋਈ ਸੌਖਾ ਕਮ ਨਹੀ ਸੀ ਪਰ ਮਾਤਾ ਜੀ ਨੇ ਬੜੀ ਦਲੇਰੀ ਨਾਲ ਇਹ ਸਮਾਂ ਨਿਭਾਇਆ

ਅਗਰ ਆਪਣੇ ਦੁਸ਼ਮਨ ਨੂੰ ਵੀ ਕਿਸੇ ਚੀਜ ਦੀ ਲੋੜ ਹੁੰਦੀ ਉਹ ਵੀ ਪੂਰੀ ਕਰ ਦਿੰਦੇ। ਕਈ ਵਾਰ ਉਹ ਆਕੇ ਪੈਸਿਆ ਦੀ ਵੀ ਮੰਗ ਕਰਦੇ ਤਾਂ ਉਹ ਵੀ ਦੇ ਦਿੰਦੇ। ਜੇ ਕਰ ਸਿੱਖ ਆਖਦੇ ਮਾਤਾ ਜੀ ਇਹ ਵਿਰੋਧੀ ਹਨ ਇਹਨਾਂ ਨੇ ਇਹ ਪੈਸੇ ਗੁਰੂ ਘਰ ਦੇ ਵਿਰੋਧ ਤੇ ਲਾਣੇ ਹਨ ਤਾਂ ਮਾਤਾ ਜੀ ਇਹ ਆਖਦੇ, 'ਇਹ ਸਤਿਗੁਰੂ ਰਾਮ ਸਿੰਘ ਜੀ ਦਾ ਦਰ ਹੈ ਇਥੋ ਕੋਈ ਖਾਲੀ ਨਹੀ ਜਾਣਾ ਚਾਹੀਦਾ, ਨਾ ਹੀ ਕੋਈ ਦੁਖੀ ਹੋਕੇ ਇਥੋਂ ਜਾਵੇ'। ਇਸ ਨਾਲ ਜੇਹੜੇ ਦੁਸ਼ਮਨ ਵੀ ਹੁੰਦੇ , ਉਹ ਵੀ ਧੰਨ ਮਾਤਾ ਜੀਵਨ ਕੌਰ ਜੀ ਆਖ ਕੇ ਸਿਰ ਝੁਕਾ ਦਿੰਦੇ। ਮਾਤਾ ਜੀ ਤਾਂ ਇਸ ਤਰ੍ਹਾਂ ਸਨ, ਜਿਸ ਤਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਘਨ੍ਹਈਏ ਨੂੰ ਆਪਣੇ ਤੇ ਦੁਸ਼ਮਣ ਵਿੱਚ ਫਰਕ ਨਹੀ ਸੀ ਲੱਗਦਾ। ਇਨਾਂ ਨੂੰ ਵੀ ਸਾਰੇ ਆਪਣੇ ਹੀ ਲੱਗਦੇ ਸਨ ।ਮਾਤਾ ਜੀਵਨ ਕੋਰ ਜੀ ਵਿੱਚ ਕਈ ਵਸ਼ੇਸ਼ ਗੁਣ ਸਨ। ਉਹਨਾਂ ਦੇ ਹੱਥਾ ਦੀ ਬਰਕਤ ਦਾ ਕੋਈ ਅੰਤ ਹੀ ਨਹੀ ਸੀ। ਖੁਲੇ ਦਿੱਲ ਨਾਲ ਵਰਤਾਈ ਜਾਂਦੇ ਸਨ। ਸੰਮਤ ੧੯੫੬ ਬਿ; ਵਿੱਚ ਸਾਰੇ ਦੇਸ ਵਿੱਚ ਕਾਲ ਦਾ ਬਹੁਤ ਜੋਰ ਸੀ ਉਸ ਵਕਤ ਸ੍ਰੀ ਭੈਣੀ ਸਾਹਿਬ ਦੀ ਮਹਿਮਾ ਸੁਣ ਕੇ ਭੁੱਖ ਤੋ ਤੰਗ ਹੋਇ ਬਾਗੜੀਆਂ ਦੀਆਂ ਡਾਰਾਂ ਦੀਆਂ ਡਾਰਾਂ ਸ੍ਰੀ ਭੈਣੀ ਸਾਹਿਬ ਆਉਣ ਲਗੀਆਂ। ੪੦੦ ਜਾ ੫੦੦ ਸੌ ਦੀਆ ਪੰਗਤਾ ਲਗਦੀਆਂ ਸਨ। ਉਸ ਸਮੇਂ ਮਾਤਾ ਜੀ ਰਾਤ ਦਿਨ ਸੇਵਾ ਕਰਦੇ ਅਤੇ ਹੋਲੇ ਤੇ ਅਨੰਦ ਪੁਰ ਜਾਂਦੀ ਹੋਰ ਸੰਗਤ ਵੀ ਲੰਗਰ ਦਾ ਅਨੰਦ ਏਥੇ ਮਾਣਦੀ ਸੀ।

ਜੱਦ ੧੯੨੯ ਈ; ਵਿੱਚ ਕਾਂਗਰਸ ਦੇ ਸਲਾਨਾ ਇਜਲਾਸ ਵਿੱਚ ਪੰਡਤ ਜਵਾਹਰ ਲਾਲ ਨਹਿਰੂ ਨਾਲ ਲਾਹੌਰ ਰਾਵੀ ਦੇ ਕੰਢੇ ਤੇ ਕੱਠ ਹੋਇਆ ਤਾਂ ਉਥੇ ਦੇ ਕੱਠ ਵਾਰੇ (ਗੁਰਦਿਤ ਸਿੰਘ ਦੀ ਜੀਵਨੀ) ਵਿਚ ਇਸ ਤਰਾਂ ਦਸਿਆ ਹੈ ਕਿ ਬਾਬਾ ਖੜਗ ਸਿੰਘ ਨੇ ਐਲਾਨ ਕੀਤਾ ਕਿ ਜਿਹੜਾ ਸਿਖ ਇਸ ਸਮਾਗਮ ਵਿਚ ਜਾਏਗਾ ਉਹ ਸਿਖ ਨਹੀ ਹੈ। ਇਸ ਨਾਲ ਸਿੱਖ ਦੁਚਿਤੀ ਵਿਚ ਪੈ ਗਏ ਪਰ ਗੁਰਦਿਤ ਸਿੰਘ ਕਾਮਾਗਾਟਾਮਾਰੂ

ਨੇ ਐਲਾਨ ਕਰਵਾ ਦਿਤਾ ਕਿ ਜਿਹੜਾ ਸਿਖ ਇਸ ਕੋਮੀ ਸਮਾਗਮ ਵਿਚ ਨਹੀ ਜਾਏਗਾ ਉਹ ਸਿੱਖ ਨਹੀ, ਉਸ ਦੇ ਐਲਾਨ ਨੂੰ ਸੁਣ ਕੇ ਪਿੰਡਾਂ ਤੋ ਆਏ ਹਜਾਰਾਂ ਹਜਾਰਾਂ ਸਿੱਖ ਪੰਡਾਲ ਵਲ ਚਲ ਪਏ ।ਉਸ ਵਕਤ ਆਗੂਆਂ ਨੂੰ ਉਹਨਾਂ ਦੇ ਲੰਗਰ ਦਾ ਫਿਕਰ ਹੋਇਆ ਤਾਂ ਉਹਨਾਂ ਮਾਤਾ ਜੀਵਨ ਕੋਰ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ਼ ਕੀਤੀ।ਮਾਤਾ ਜੀ ਦੇ ਪ੍ਰਬੰਧ ਹੇਠ ਚਲ ਰਹੇ ਲੰਗਰ ਵਿਚ ੫੦-੬੦ ਹਜਾਰ ਦੇ ਕਰੀਬ ਦੇਸ ਭਗਤਾਂ ਨੇ ਲੰਗਰ ਛਕਿਆ। ਇਤਨੀ ਕੁ ਗਿਣਤੀ ਆਖਦੇ ਨੇ, ਲੰਗਰ ਛੱਕ ਕੇ ਸਾਰੇ ਪ੍ਰਸੰਨ ਹੋਕੇ ਧੰਨ ਧੰਨ ਮਾਤਾ ਕਰਨ ਲਗੇ। ਮਾਤਾ ਜੀ ਕਦੀ ਵੀ ਥਕਾਵਟ ਨਹੀ ਸੀ ਮਹਿਸੂਸ ਕਰਦੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕਰਦੇ ਸਨ। ਮੇਰੀ ਮਾਤਾ ਵਰਗੀ ਹੋਰ ਕੋਈ ਮਾਤਾ ਨਹੀ ਹੋਣੀ ਹੈ। ਮਾਤਾ ਜੀ ਹਰ ਤਰ੍ਹਾਂ ਦੀ ਮੁਸ਼ਕਿਲ ਦਾ ਸਾਹਮਣਾ ਕਰਦੇ ਸੇਵਾ ਵਿੱਚ ਤੇ ਭਗਤੀ ਵਿੱਚ ਰਹਿੰਦੇ ਸਨ।ਜੋ ਬਚਨ ਕਰਦੇ ਸਨ ਉਹ ਪੂਰਾ ਹੋ ਜਾਂਦਾ ਸੀ ।ਮਾਤਾ ਜੀ ਦੂਰ ਅੰਦੇਸੀ ਵੀ ਸਮਝ ਦੇ ਸਨ। ਸ੍ਰੀ ਸਤਿਗੁਰਾਂ ਨੇ ਘੋੜਿਆਂ ਦੀ ਰੇਸ ਵਿੱਚ ਆਪਣੇ ਘੋੜੇ ਭੇਜਣੇ ਤਾਂ ਕਈ ਸਿੱਖਾਂ ਨੇ ਆਕੇ ਆਖਣਾ ਮਾਤਾ ਜੀ ਅੰਗਰੇਜਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਦੇਸ ਭੇਜਿਆ ਹੈ ਇਸ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਉਹਨਾਂ ਦੇ ਘੋੜਿਆਂ ਨਾਲ ਆਪਣੇ ਘੋੜੇ ਕਿਉ ਦੜੌਣ ਲਈ ਭੇਜਦੇ ਹਨ? ਮਾਤਾ ਜੀ ਨੇ ਬਚਨ ਕੀਤਾ 'ਉਹ ਇਸ ਲਈ ਕਿ ਉਹ ਅੰਗਰੇਜ ਸਾਡੇ ਅਗੇ ਟੋਪੀਆ ਲਾਹ ਲਾਹ ਕੇ ਸਿਰ ਝੁਕਾਂਦੇ ਹਨ, ਜਿਹੜੇ ਕੋਲ ਨਹੀ ਸੀ ਖਲੋਣ ਦਿੰਦੇ। ਸਾਡੇ ਦੇਸ਼ ਵਿਚ ਘਰ ਕਰੀ ਬੈਠੇ ਸਨ।ਸਤਿਗੁਰੂ ਪ੍ਰਤਾਪ ਸਿੰਘ ਤਾਂ ਕੌਮ ਦਾ ਸਿਰ ਉਚਾ ਕਰਦੇ ਹਨ। ਇਹ ਤਾਂ ਉਸ ਦੀ ਖੇਡ ਹੈ, ਘੋੜਿਆਂ ਦਾ ਤਾਂ ਬਹਾਨਾ ਹੈ'। ਮਾਤਾ ਜੀ ਕੋਈ ਵੀ ਬਚਨ ਕਰਦੇ ਉਹ ਸਚ ਹੋ ਜਾਂਦੇ ਸਨ। ਉਹਨਾਂ ਇਸ ਤਰਾਂ ਕਈ ਰੋਗੀਆ ਦੇ ਰੋਗ ਦੂਰ ਕਰ ਦਿੰਦੇ ਸਨ, ਇਕ ਵਾਰ ਸ਼ੰਕਰ ਵਾਲੇ ਸਾਡੇ ਬਾਬਾ ਰੱਣ ਸਿੰਘ ਜੀ ਸ੍ਰੀ ਭੈਣੀ ਸਹਿਬ ਗਏ ਉਹਨਾਂ

ਨੂੰ ਦਮੇ ਦੀ ਸ਼ਿਕਾਇਤ ਸੀ ਠੰਢੀਆਂ ਦੇ ਦਿਨ ਸਨ, ਅਗੋ ਮਾਤਾ ਜੀਵਨ ਕੌਰ ਦੇ ਦਰਸ਼ਨ ਹੋਏ ਅਤੇ ਮਾਤਾ ਜੀ ਨੇ ਲਸੀ ਦਾ ਛੰਨਾ ਭਰ ਕੇ ਕਿਹਾ ਇਹ ਛਕ ਲੈ ਕੁਝ ਨਹੀ ਹੁੰਦਾ। ਸਾਡੇ ਬਾਬਾ ਜੀ ਨੇ ਮਾਤਾ ਜੀ ਦਾ ਬਚਨ ਮੰਨ ਕੇ ਉਹ ਲਸੀ ਪੀ ਲਈ ਤੇ ਦਿਲ ਵਿਚ ਸੋਚਿਆ ਹੁਣ ਮੇਰੀ ਖੈਰ ਨਹੀ, ਇਕ ਠਢੀ ਹੈ ਉੱਤੋਂ ਲਸੀ ਪੀ ਲਈ ਖੰਘ ਤਾਂ ਅਗੇ ਸਾਹ ਨਹੀ ਲੈਣ ਦਿੰਦੀ, ਪਤਾ ਨਹੀ ਕੀ ਹੋਵੇਗਾ। ਪਰ ਮਾਤਾ ਜੀ ਦੇ ਬਚਨ ਸਨ ਕੁਝ ਨਹੀ ਹੁੰਦਾ ਮੁੜ ਖੰਘ ਨਹੀ ਆਈ, ਇਹੋ ਜਹੇ ਸਨ ਉਸ ਮਾਤਾ ਜੀ ਦੇ ਬਚਨ। ਕਈਆਂ ਮਾਈਆ ਦੇ ਮਨੋਰਥ ਪੂਰੇ ਕਰਕੇ ਝੋਲੀਆ ਭਰ ਦਿਤੀਆਂ।ਇਹ ਉਪਕਾਰੀ ਮਾਤਾ ਜੀ ਸੇਵਾ ਦੇ ਵਿਚ ਮਗਨ ਰਹਿੰਦੇ ਹੋਏ ੮ ਮਾਰਚ ੧੯੪੩ ਈ. ਨੂੰ ਅਕਾਲ ਚਲਾਣਾ ਕਰ ਗਏ।

■

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ ਭੁਪਿੰਦਰ ਕੋਰ ਜੀ ॥

# ਮਾਤਾ ਭੁਪਿੰਦਰ ਕੌਰ ਜੀ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਕ ਪ੍ਰੇਮੀ ਸਿੱਖ ਚੌਧਰੀ ਹਮੀਰ ਸਿੰਘ ਜੀ ਰਾਜਸਥਾਨ ਦੇ ਰਹਿਣ ਵਾਲੇ ਸੀ। ਇਕ ਸਮੇਂ ਉਥੇ ਕਾਲ ਪੈਣ ਕਾਰਨ ਪੰਜਾਬ ਵਿੱਚ ਆ ਡੇਰਾ ਲਾਇਆ।ਇਹਨਾਂ ਦੇ ਦੋ ਸਪੁਤਰ ਸਨ। ਸੱਦਾ ਸਿੰਘ ਜੀ ਤੇ ਸੁੰਦਰ ਸਿੰਘ ਜੀ, ਸੱਦਾ ਸਿੰਘ ਜੀ ਪਿੰਡ ਦੇ ਨੰਬਰਦਾਰ ਚੌਧਰੀ ਸਨ ਅਤੇ ਸੁੰਦਰ ਸਿੰਘ ਜੀ ਪੂਰਨ ਨਾਮਧਾਰੀ ਸਿੱਖ ਸਨ। ਇਹ ਉਸ ਸਮੇਂ ਪੁਰੀ ਮਰਿਆਦਾ ਸੋਧ ਰਖਦੇ ਸਨ।ਇਹ ਪਰਿਵਾਰ ਚਾਰ ਚਾਰ ਕੋਹ ਤੋਂ ਜਲ ਲੈਕੇ ਆਉਂਦੇ ਸਨ ਅਤੇ ਭੂਰੇ ਦੇ ਲੰਮੇ ਚੋਲੇ ਸੋਧ ਦੇ ਪਾਉਂਦੇ ਸਨ। ਉਸ ਵਕਤ ਇਸ ਤਰਾਂ ਦੇ ਸੋਧਦੀਆਂ ਨੂੰ ਭੂਰਿਆਂ ਵਾਲੇ ਆਖਦੇ ਸਨ। ਸ੍ਰੀ ਸਤਿਗਰ ਰਾਮ ਸਿੰਘ ਜੀ ਇਹਨਾਂ ਨਾਲ ਬਹੁਤ ਪਿਆਰ ਕਰਦੇ ਸਨ। ਇਕ ਵਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਆਸਣ ਤ੍ਰੋਂ ਉੱਠ ਕੇ ਭੂਰੀਆਂ ਵਾਲਿਆਂ ਵਿਚ ਜਾ ਬੈਠੇ ਬਚਨ ਕੀਤਾ, ਇਹ ਮੈਨੂੰ ਬਹੁਤ ਪਿਆਰੇ ਲੱਗਦੇ ਹੱਨ।

ਸੁੰਦਰ ਸਿੰਘ ਜੀ ਦੇ ਪਿੰਡ ਦਾ ਪਹਿਲਾ ਨਾਮ ਰੱਤਾ ਵਾਸ ਸੀ,ਫਿਰ ਗੱਦਾ ਡੋਬ ਪੈ ਗਿਆ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਕ੍ਰਿਪਾ ਕਰਕੇ ਇਸ ਪਿੰਡ ਦਾ ਨਾਮ ਗੁਰੂ ਸਰ ਰਖਿਆ।ਸੁੰਦਰ ਸਿੰਘ ਜੀ ਤੇ ਉਹਨਾਂ ਦੇ ਘਰੋ ਮਾਤਾ ਰਾਮ ਕੌਰ ਜੀ ਨਿਤਨੇਮੀ ਸਨ। ਮਾਤਾ ਰਾਮ ਕੌਰ ਜੀ ਹਰ ਰੋਜ ਨਿਤਨੇਮ ਵਿੱਚ ਚੰਡੀ ਚਰਿਤ੍ਰ ਦਾ ਪਾਠ ਕਰਦੇ ਸੀ। ਇਹਨਾਂ ਦੇ ਘਰ ਬੀਬੀ ਦਾ ਜਨਮ ਨਵੰਬਰ ੧੮੯੮ ਈ: ੧੯੫੫ ਬਿ; ਕਤਕ ਦਿਨ

ਵੀਰਵਾਰ ਨੂੰ ਹੋਇਆ।ਮਾਤਾ ਪਿਤਾ ਨੇ ਇਹਨਾਂ ਦਾ ਨਾਮ ਵੀਰੋ ਰਖਿਆ। ਬੀਬੀ ਵੀਰੋ ਜੀ ਦੇ ਤਿੰਨ ਭਰਾ ਅਤੇ ਇਕ ਭੈਣ ਵੱਡੇ ਸਨ। ਵੀਰੋ ਜੀ ਉਮਰ ਵਿੱਚ ਸਭ ਤੋ ਛੋਟੇ ਸਨ ਪਰ ਗਿਆਨ ਤੇ ਭਗਤੀ ਵਿੱਚ ਧੁਰੋ ਹੀ ਪੂਰਨ ਸਨ। ਇਕ ਵਾਰ ਇਹਨਾਂ ਨੂੰ ਬਾਲ ਅਵਸਤਾ ਵਿੱਚ ਖੇਡਦਿਆਂ ਨੂੰ ਵੇਖ ਕੇ ਇੱਕ ਮਸਤਾਨੇ ਸੰਤਾ ਨੇ ਇਹਨਾਂ ਦੀ ਮਾਤਾ ਰਾਮ ਕੌਰ ਨੂੰ ਆਖਿਆ ਬੀਬੀ ਰਾਮ ਕੋਰੇ, ਇਸ ਬਚੀ ਨੂੰ ਕਦੀ ਵੀ ਮੰਦਾ ਬੋਲ ਨਾ ਬੋਲਣਾ ਤੇ ਨਾ ਹੀ ਫਟਕਾਰਨਾ ਇਹ ਤਾਂ ਦੇਵੀ ਸ਼ਕਤੀਆਂ ਦੀ ਮਾਲਿਕ ਹੈ। ਉਸੇ ਦਿਨ ਤੋਂ ਹੀ ਆਪ ਦੇ ਮਾਤਾ ਪਿਤਾ ਨੇ ਵੀਰੋ ਜੀ ਦਾ ਅਨੰਦ, ਗੁਰੂ ਹਰੀ ਸਿੰਘ ਜੀ ਦੇ ਵੱਡੇ ਸਾਹਿਬਜਾਦੇ (ਸਤਿਗੁਰੂ ਪ੍ਰਤਾਪ ਸਿੰਘ ਜੀ) ਦੇ ਨਾਲ ਕਰਨ ਦਾ ਮਨ ਬਣਾ ਲਿਆ ।

ਵੀਰੋ ਜੀ ਧੁਰੋ ਹੀ ਵਿਦਿਆ ਦੇ ਧਨੀ ਸਨ । ਆਪ ਜੀ ਨੇ ੧੦ ਸਾਲ ਦੀ ਉਮਰ ਵਿੱਚ ਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰ ਲਿਆ ਸੀ ਅਤੇ ਪੰਜ ਬਾਣੀਆ ਕੰਠ ਸਨ। ਇਸੇ ਉਮਰ ਵਿਚ ਸੇਵਾ, ਸਤਿਕਾਰ, ਸੁਹਜ, ਸੁਹਿਰਦਤਾ, ਨਿਮਰਤਾ, ਸਹਿਨਸ਼ੀਲਤਾ ਆਦਿ ਸਤੋਗੁਣਾਂ ਦੇ ਘੇਰੇ ਨੇ ਆਪ ਜੀ ਦੇ ਮੁਖੜੇ ਦਾ ਨੂਰ ਦੋਬਾਲਾ ਕਰ ਦਿਤਾ। ਵੀਰੋ ਜੀ ਦੇ ਅਨੰਦ ਤੋ ਇਕ ਦਿਨ ਪਹਿਲਾ ਲੁਧਿਆਣੇ ਤੋ ਅਬੋਹਰ ਪੱਕੀ ਦੇ ਸਟੇਸ਼ਨ ਤਕ ਇਕ ਰੇਲ ਗੱਡੀ 'ਅਨੰਦ ਸਪੈਸ਼ਲ' ਤੌਰ ਤੇ ਚਲੀ, ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੂਲ੍ਹਾ ਦੇ ਰੂਪ ਵਿਚ, ਸਮੁਚਾ ਗੁਰੂ ਪਰਿਵਾਰ ਵਡੇ ਵਡੇ ਨਾਮਧਾਰੀ ਸੰਤ ਮਹਾਤਮਾ, ਹੋਰ ਧਰਮਾਂ ਸੰਸਥਾਵਾਂ ਦੇ ਮੁਖੀ, ਪਰਚਾਰਕ, ਰਾਗੀ, ਰਬਾਬੀ ਤੇ ਧਨਵਾਨ ਸਵਾਰ ਸਨ। ਪੱਕੀ ਸਟੇਸ਼ਨ ਤੋਂ ਅਗਲਾ ੬-੭ ਕਿਲੋਮੀਟਰ ਦਾ ਸਫਰ ਸਚਮੁਚ ਹੀ ਆਨੰਦ ਮੇਲੇ ਦਾ ਜਲੂਸ ਸੀ। ਜਿਸ ਵਿਚ ਇਲਾਕੇ ਦੇ ਆਮ ਲੋਕ ਘੋੜੀਆਂ, ਗਡੀਆਂ-ਬਹਿਲਾਂ, ਰੱਥ ਆਦਿ ਲੈ ਕੇ ਹਾਜਰ ਹੋਏ। ਵੀਰੋ ਜੀ ਦਾ ਆਨੰਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ੨੨ ਦਸੰਬਰ ੧੯੧੪ ਈ; ਦਿਨ ਮੰਗਲ ਵਾਰ ਪੋਹ ੧੯੭੧ ਬਿ; ਨੂੰ ਨਾਮਧਾਰੀ ਮਰਿਆਦਾ

ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋ ਲਾਵਾਂ ਦਾ ਪਾਠ ਕਰਕੇ ਹੋਇਆ।ਆਪ ਜੀ ਦਾ ਨਾਮ ਵੀਰੋ ਤੋ ਬਦਲ ਕੇ ਭੁਪਿੰਦਰ ਕੌਰ ਜੀ ਰਖਿਆ ।ਇਹ ਉਹ ਮਰਿਆਦਾ ਹੈ ਜੋ ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਨੇ ੩ ਜੂਨ ੧੮੬੩ ਈ; ਤੋ ਪਿੰਡ ਖੋਟੇ ਜਿਲਾ ਫਿਰੋਜ਼ਪੁਰ ਜਾਰੀ ਕੀਤੀ ਸੀ। ਉਸੇ ਮਰਿਆਦਾ ਵਿੱਚ ਇਹ ਅਨੰਦ ਕਾਰਜ ਹੋਇਆ।ਉਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਕਰਕੇ ੨੪ ਸਾਲ ਦੀ ਉਮਰ ਦੇ ਸਨ ਅਤੇ ਮਾਤਾ ਭੁਪਿੰਦਰ ਕੋਰ ਜੀ ੧੬ ਸਾਲ ਦੇ ਸਨ। ਸੇਵਾ ਸਤਿਕਾਰ ਅਤੇ ਖੁਸ਼ੀਆਂ ਦਾ ਇਹ ਸਮਾਗਮ ਸ੍ਰੀ ਭੈਣੀ ਸਾਹਿਬ ਵਿਖੇ ਆਣ ਕੇ ਹੋਰ ਵੀ ਉਤਸ਼ਾਹ ਤੇ ਹੁਲਾਰੇ ਵਿਚ ਬਦਲ ਗਿਆ। ਸਭਨਾਂ ਬਹੁਤ ਖੁਸ਼ੀਆ ਮਨਾਈਆਂ । ਭੂਪਿੰਦਰ ਕੋਰ ਜੀ ਨੇ ਅਪਣੀ ਆਮਦ ਨਾਲ ਗੁਰੂ ਘਰ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਇਕ ਹੋਰ ਮਨਸ਼ਾ ਨੂੰ ਰੂਪ ਮਾਨ ਕੀਤਾ : ਰਾਮਗੜ੍ਹੀਆਂ ਨਾਲ ਜ਼ਮੀਦਾਰ ਬਰਾਦਰੀ ਦੇ ਸੰਬੰਧ ਜੋੜੇ ਜੋ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਅਨੰਦ ਤੋ ਰਖੀ ਜਾ ਚੁਕੀ ਸੀ। ਮਾਤਾ ਭੁਪਿੰਦਰ ਕੌਰ ਜੀ ਨੇ ਆਪਣੇ ਸੌਹਰੇ ਘਰ ਆਉਂਦਿਆਂ ਹੀ ਸੇਵਾ ਸ਼ੁਰੂ ਕਰ ਦਿੱਤੀ। ਆਪ ਜੀ ਨੇ ਖਿੜੇ ਮੱਥੇ ਸਾਧ ਸੰਗਤ ਦੀ ਸੇਵਾ, ਲੰਗਰ ਕਰਨਾ, ਭਾਂਡੇ ਮਾਜਣੇ, ਝਾੜੂ ਕਰਨਾ ਅਤੇ ਹੋਰ ਸਾਰੀ ਸਫਾਈ ਦਾ ਧਿਆਨ ਰਖਣਾ ਅਤੇ ਹਰ ਇਕ ਦੀ ਲੋੜ ਪੂਰੀ ਕਰਨੀ। ਆਪ ਇਤਨੇ ਸਾਦੇ ਰਹਿੰਦੇ ਸਨ ਕਿ ਬਾਹਰੋ ਆਈ ਸੰਗਤ ਦਰਸਨ ਕਰਕੇ ਨਿਹਾਲ ਹੋ ਜਾਂਦੀ ਸੀ। ਆਪ ਜੀ ਬਰੀਕ ਖਦਰ ਹੀ ਪਾਂਦੇ ਸਨ ਅਤੇ ਖਦਰ ਦਾ ਹੀ ਦੁੱਪਟਾ ਲੈਂਦੇ ਸਨ।

ਉਹਨਾਂ ਦਿਨਾਂ ਵਿੱਚ ਜਿਹੜਾ ਵੀ ਸਿੱਖ ਦਰਸਨ ਕਰਨ ਆਂਦਾ ਉਸ ਦੀ ਇਹੋ ਮੰਗ ਸੀ ਕਿ ਸਤਿਗੁਰੂ ਜੀ ਆਪਣੇ ਮਹਿਲਾ ਨਾਲ ਸਾਡੇ ਪਿੰਡ ਦਰਸਨ ਦੇਣ। ਇਸ ਸੰਬੰਧ ਵਿੱਚ ਸਭ ਤੋ ਪਹਿਲਾ ੧੯੧੬ ਈ: ਵਿਚ ਅੰਬਾਂ ਦੀ ਰੁੱਤੇ, ਚੁਨ੍ਹੀ 'ਅੰਬਾਲੇ' ਵਾਲੇ ਨਾਮਧਾਰੀਆਂ ਦੇ ਭਾਗ ਜਾਗੇ। ਸ੍ਰੀ ਸਤਿਗੁਰੂ ਜੀ ਆਪਣੇ ਮਹਿਲਾ ਨਾਲ ੧੫-੧੬ ਸਿੰਘਾਂ ਦੇ ਜਥੇ ਨਾਲ ਚੁੰਨੀ

ਪਧਾਰੇ ਅਤੇ ਕਈ ਦਿਨ ਰਹੇ। ਉਥੇ ਦੀ ਸੰਗਤ ਨੇ ਬੜੇ ਉਤਸ਼ਾਹ ਨਾਲ ਇਹ ਮੇਲਾ ਮਨਾਇਆ ਅਤੇ ਖੁਸ਼ੀਆਂ ਮਾਣੀਆਂ।

੧੯੧੮ ਈ:ਨੂੰ ਜਿਲਾ ਸ਼ੇਖੂਪੁਰ ਦੇ ਪਿੰਡ ਚੂਹੇਝਾੜ ਦਾ ਹੋਲਾ ਸਮੁਚੇ ਨਾਮਧਾਰੀ ਸਮਾਜ ਲਈ ਇਸ ਵਾਸਤੇ ਉਤਸ਼ਾਹ ਵਰਧਕ ਤੇ ਇਤਿਹਾਸਕ ਸੀ ,ਸਤਿਗੁਰਾਂ ਨਾਲ ਮਾਤਾ ਭੁਪਿੰਦਰ ਕੌਰ ਜੀ ਨੇ ਵੀ ਉਥੇ ਦਰਸ਼ਨ ਦਿਤੇ।

ਕੱਤਕ ਸੁਦੀ ਤਰੇਦਸੀ ੮ ਮਘਰ ਦਿਨ ਐਤਵਾਰ ਵਾਲੇ ਦਿਨ, ਸੰਮਤ ੧੯੭੭ ਬਿਕ੍ਰਮੀ, ੨੨ ਨਵੰਬਰ ੧੯੨੦ ਈ: ਨੂੰ ਅੰਮ੍ਰਿਤ ਵੇਲੇ (੪ ਵਜੇ ਸਵੇਰੇ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਇਸੇ ਸਮੇਂ ਸੰਮਤ ੧੯੭੭ ਬਿ: ਸੰਨ ੧੯੨੦ ਈ: ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਸ੍ਰੀ ਭੈਣੀ ਸਾਹਿਬ ਵਿਖੇ ਜਪ ਪ੍ਰਯੋਗ ਚੱਲ ਰਿਹਾ ਸੀ । ਉਸ ਵਕਤ ਮਾਤਾ ਭੁਪਿੰਦਰ ਕੌਰ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ ਕੀਤੀ, 'ਗ੍ਰੀਬ ਨਿਵਾਜ ਕ੍ਰਿਪਾ ਕਰੋ, ਬੀਬੀਆਂ ਨੂੰ ਵੀ ਅਲੱਗ ਜੱਪ ਪ੍ਰਯੋਗ ਕਰਨ ਦੀ ਆਗਿਆ ਦਿਉ' ਸਤਿਗੁਰੂ ਜੀ ਨੇ ਇਹ ਅਰਜ਼ ਪ੍ਰਵਾਨ ਕਰ ਲਈ। ਇਸ ਤਰਾਂ ਇਹ ਸਭ ਤੋਂ ਵਡਾ ਉਪਕਾਰ ਮਾਤਾ ਭੁਪਿੰਦਰ ਕੋਰ ਜੀ ਨੇ ਬੀਬੀਆ ਤੇ ਇਹ ਕੀਤਾ। ਇਸ ਤੋਂ ਪਹਿਲਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹ ਜਪ ਪ੍ਰਯੋਗ ਭਾਵ ਨਾਮ ਸਿਮਰਨ ਨੀਲੋ ਨਹਿਰ ਤੇ ਇੱਕਲਿਆ ਆਪ ਪ੍ਰਸਾਦਾ ਮਿਸਾ ਬਣਾ ਕੇ ਦਿਨ ਵਿੱਚ ਇਕ ਵਾਰੀ ਛੱਕਕੇ ਭਜਨ ਕਰਨਾ ਸ਼ੁਰੂ ਕੀਤਾ ਸੀ।ਮਾਤਾ ਭੁਪਿੰਦਰ ਕੌਰ ਜੀ ਨੇ ਇਹ ਹੱਕ ਭਜਨ ਬਾਣੀ ਦਾ ਬੀਬੀਆ ਨੂੰ ਦੁਆਇਆ, ਅਤੇ ਆਪ ਬੀਬੀਆਂ ਨਾਲ ਰਲਕੇ ਜਪ ਪ੍ਰਯੋਗ ਸ਼ੁਰੂ ਕਰਨ ਵਿਚ ਹਿਸਾ ਪਾਇਆ, ਜੋ ਕਿ ਅੱਜ ਤੱਕ ਸਤਿਗੁਰਾਂ ਦੀ ਕਿਰਪਾ ਨਾਲ ਬੀਬੀਆਂ ਜਪ ਪ੍ਰਯੋਗ ਕਰਦੀਆਂ ਹਨ। ਇਹ ਉਪਕਾਰ ਬੀਬੀਆਂ ਤੇ ਮਾਤਾ ਜੀ ਦੀ ਕ੍ਰਿਪਾ ਨਾਲ ਹੋਇਆ। ਇਹ ਭਜਨ ਬੰਦਗੀ ਜੀਵਨ ਲਈ ਲੋਕ ਪ੍ਰਲੋਕ ਸੁਧਾਰ ਦਾ ਸਹਾਇਕ ਬਣਿਆ।

੨ ਕੱਤਕ ਸੰਮਤ ੧੯੮੦ ਬਿ. ਸਵੇਰੇ ਮਹਾਰਾਜ ਬੀਰ ਸਿੰਘ ਜੀ ਦਾ ਜਨਮ ਹੋਇਆ, ਇਹ ਮਾਤਾ ਜੀ ਦੇ ਛੋਟੇ ਸਾਹਿਬ ਜਾਦੇ ਸਨ।ਮਾਤਾ ਜੀ ਖ਼ਿਮਾ, ਸੀਤਲਤਾ, ਦਇਆ, ਧਰਮ, ਸੁਚ- ਸੰਜਮ ਸੰਤੋਖ ਤੇ ਸੇਵਾ ਦੀ ਮੂਰਤੀ ਸਨ। ਜਦ ਸ੍ਰੀ ਸਤਿਗੁਰ ਰਾਮ ਸਿੰਘ ਜੀ ਦੀ ਸਪੁਤਰੀ ਬੀਬੀ ਨੰਦਾ ਜੀ ੧੯੧੮ ਈ: ਜੂਨ-ਜੁਲਾਈ ਦੇ ਦਿਨਾਂ ਵਿਚ ਚੜਾਈ ਕੀਤੀ ਤਾਂ ਉਸ ਸਮੇ ਮਾਤਾ ਭੁਪਿੰਦਰ ਕੌਰ ਜੀ ਨੇ ਉਹਨਾਂ ਦੇ ਨਮਿੱਤ ਮੇਲੇ ਤੇ ੪੧ ਪਾਠਾਂ ਦੇ ਭੋਗਾਂ ਦਾ ਅਯੋਜਨ ਕੀਤਾ ਸੀ।

ਮਾਤਾ ਜੀ ਸਾਦਗੀ ਤੇ ਤਪੱਸਵੀ ਭਜਨ ਬੰਦਗੀ ਦੇ ਜੀਵਨ ਨਾਲ ਨਾਲ ਸਾਧ ਸੰਗਤ ਦੀ ਸੇਵਾ ਲਈ ਬੀਬੀਆ ਨੂੰ ਇੱਕਠਿਆਂ ਕਰਕੇ ਤ੍ਰਿਜਣਾਂ ਦੇ ਪ੍ਰਬੰਧ ਵੀ ਕਰਦੇ ਸਨ। ਭਾਵ ਹਰ ਤਰਾਂ ਦੀ ਸੇਵਾ ਲਈ ਮਾਤਾ ਜੀ ਤਿਆਰ ਰਹਿੰਦੇ ਸਨ। ਭਾਵੇ ਮਾਤਾ ਜੀ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਰਹਿਣ ਦਾ ੧੦ ਸਾਲ ਦਾ ਇਹ ਥੋੜਾ ਸਮਾਂ ਮਿਲਿਆ ਪਰ ਮਾਤਾ ਜੀ ਨੇ ਸਾਰਾ ਸਮਾਂ ਸਾਧ ਸੰਗਤ ਦੀ ਸੇਵਾ ਅਤੇ ਸਤਿਗੁਰਾਂ ਦੇ ਹੁਕਮ ਦੀ ਪਾਲਣਾ ਵਿੱਚ ਹੀ ਗੁਜਾਰਿਆ। ਇਹ ਸਤਿਗੁਰਾਂ ਦੇ ਹੁਕਮ ਤੇ ਸਖ਼ਤੀ ਨਾਲ ਪਹਿਰਾ ਦਿੰਦੇ ਸਨ।

ਇਕ ਵਾਰ ਸਤਿਗੁਰੂ ਜੀ ਸਰਹਿੰਦ ਨਹਿਰ ਵਾਲੇ ਡੇਰੇ ਜਪ ਪ੍ਰਯੋਗ ਕਰ ਰਹੇ ਸਨ।ਸ੍ਰੀ ਸਤਿਗੁਰੂ ਜੀ ਨੇ ਸਭ ਨੂੰ ਹੁਕਮ ਕੀਤਾ ਕਿ ਕੋਈ ਸ੍ਰੀ ਭੈਣੀ ਸਾਹਿਬ ਨਾ ਜਾਵੇ। ਕਿਸੇ ਕਾਰਨ ਵਸ ਸ੍ਰੀ ਸਤਿਗੁਰੂ ਜੀ ਨੂੰ ਲਹੌਰ ਜਾਣਾ ਪੈ ਗਿਆ। ਪਿਛੇ ਡੇਰੇ ਵਿੱਚ ਰਸਤ ਮੁਕ ਗਈ।ਸਿਖਾਂ ਨੂੰ ਚਿੰਤਾ ਹੋ ਗਈ।ਸੰਤ ਮੋਹਨ ਸਿੰਘ ਜੀ ਵਡਾਲੇ ਵਾਲੇ ਕਹਿਣ ਲੱਗੇ, ਸਾਡੀ ਮਾਂ ਸਾਡੇ ਕੋਲ ਹੈ, ਸਾਨੂੰ ਭੁਖਿਆਂ ਨਹੀ ਰਹਿਣ ਦੇਂਦੀ। ਸੰਤਾਂ ਨੇ ਮਾਤਾ ਜੀ ਕੋਲ ਅਰਜ਼ ਕੀਤੀ, ਮਾਤਾ ਜੀ ਨੇ ਆਪਣਾ ਸਮਾਨ ਫੋਲਿਆ ਤਾਂ ਇਕ ਸੋਨੇ ਦੀ ਮੁੰਦਰੀ ਮਿਲੀ। ਮਾਤਾ ਜੀ ਨੇ ਉਹ ਮੁੰਦਰੀ ਸੰਤਾ ਨੂੰ ਦੇ ਕੇ ਆਖਿਆ ਇਹ ਵੇਚ ਕੇ ਲੰਗਰ ਲਈ ਰਸਤ ਲੈ ਆਵੋ। ਜਦ ਸਤਿਗੁਰੂ ਜੀ ਵਾਪਸ ਆਏ ਤਾਂ ਇਹ ਸਾਰੀ ਗਾਥਾ ਸ੍ਰੀ ਸਤਿਗੁਰਾਂ ਨੂੰ ਸੁਣਾਈ।

ਸਤਿਗੁਰੂ ਜੀ ਅਤਿਅੰਤ ਪ੍ਰਸੰਨ ਹੋਏ। ਮਾਤਾ ਜੀ ਨੂੰ ਖੁਸ਼ੀਆਂ ਬਖਸ਼ੀਆਂ ਤੇ ਬਚਨ ਕੀਤਾ ਲੰਗਰ ਲਈ ਤਾਂ ਭਾਵੇ ਇਹ ਆਪਣਾ ਆਪ ਵੀ ਬਲਿਦਾਨ ਕਰ ਦੇਦੇਂ।

ਏਹੋ ਜਿਹੀ ਰਾਤ ਦਿਨ ਦੀ ਮੇਹਨਤ ਕਰਨ ਦਾ ਜੀਵਨ ਇਤਨਾ ਵਧ ਗਿਆ ਸੀ ਕਿ ਮਾਤਾ ਜੀ ਆਪਣੀ ਸੇਹਤ ਵੱਲ ਜ਼ਰਾ ਵੀ ਧਿਆਨ ਨਹੀ ਸਨ ਦਿੰਦੇ ਅਤੇ ਰਾਤ ਦਿਨ ਸੇਵਾ ਵਿਚ ਹੀ ਰਹਿੰਦੇ ਸਨ, ਜਿਸ ਕਾਰਨ ਮਾਤਾ ਜੀ ਸਰੀਰ ਕਰਕੇ ਢਿੱਲੇ ਹੋ ਗਏ। ਉਸ ਸਮੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗੜ੍ਹਦੀਵਾਲੇ (ਹੁਸ਼ਿਆਰਪੁਰ) ਦੌਰੇ ਤੇ ਗਏ ਹੋਏ ਸਨ । ਮਾਤਾ ਜੀ ਦਾ ਅੰਤਮ ਸਮਾ ਨੇੜੇ ਵੇਖ ਕੇ ਜਾਣੀ ਜਾਣ ਸਤਿਗੁਰੂ ਜੀ ਉਥੋਂ ਆ ਗਏ। ਮਾਤਾ ਜੀ ਨੇ ਜਦ ਉਹਨਾਂ ਦੇ ਦਰਸ਼ਨ ਕੀਤੇ, ੨੯ ਭਾਦਰੋਂ ੧੯੮੧ ਬਿ; ੧੪ ਸਤੰਬਰ ੧੯੨੪ ਈ:ਦਿੱਨ ਸੋਮਵਾਰ ਨੂੰ ਰਾਮਸਰ ਜੋਤੀ ਜੋਤ ਸਮਾ ਗਏ। ਮਾਤਾ ਭੁਪਿੰਦਰ ਕੌਰ ਜੀ ਤੋ ਬਾਦ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਦੋਨਾਂ ਦੀ ਪਾਲਨ ਪੋਸ਼ਨ ਅਤੇ ਸਾਰੀ ਸਿਖਿਆ ਦੇਣ ਦੀ ਕ੍ਰਿਪਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਕੀਤੀ।

■

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ,
## ਰਜਿੰਦਰ ਕੋਰ ਜੀ ਤੇ ਚੰਦ ਕੋਰ ਜੀ

# ਰਜਿੰਦਰ ਕੋਰ ਜੀ

ਸ੍ਰੀ ਭੈਣੀ ਸਾਹਿਬ ਵਿੱਚ ਇਸ ਕੱਲਜੁਗ ਦੀ ਬੱਲਦੀ ਸੜਦੀ ਅਗਨੀ ਵਿੱਚ ਸੀਤਲ ਤੇ ਸਾਂਨਤੀ ਦੇ ਸਾਗਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੋ ਸਾਨੂੰ ਸਿਧੇ ਰਾਹੇ ਪਾਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸਾਏ ਹੋਇ ਰਾਹ ਤੇ ਚੱਲਣ ਦੀ ਪ੍ਰੇਰਨਾ ਦਿੰਦੇ ਸਨ। ਭਜਨ ਬਾਣੀ ਕਰਨ ਤੇ ਕਰੌਣ ਦਾ ਢੰਗ ਦਸਦੇ ਸਨ।

ਜਿਸ ਤਰਾਂ ਪਹਿਲੇ ਸਤਿਗੁਰਾਂ ਨਾਲ ਉਹਨਾਂ ਦੇ ਮਹਿਲਾਂ ਨੇ ਪੂਰੀ ਤਰਾਂ ਨਾਲ ਸਾਧ ਸੰਗਤ ਦੀ ਸੇਵਾ ਕੀਤੀ ਤੇ ਕਰਾਈ ਇਸੇ ਤਰਾਂ ਇਹ ਨਜਾਰਾ ਹੁਣ ਵੀ ਸ੍ਰੀ ਭੈਣੀ ਸਾਹਿਬ ਵੇਖ ਸਕਦੇ ਹਾਂ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਵੱਡੇ ਬਾਬਾ ਜੀ ਅਤੇ ਬੇਅੰਤ ਜੀ ਕਹਿਕੇ ਸਾਰੇ ਪੁਕਾਰਦੇ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਜ਼ਾ ਸੀ ਕਿ ਵਡੇ ਬਾਬਾ ਜੀ ਦਾ ਅਨੰਦ ਦੇਹ ਕਰਕੇ ੨੫ ਸਾਲ ਦੀ ਉਮਰ ਵਿੱਚ ਕੀਤਾ ਜਾਵੇ।ਪਰ ਮਾਤਾ ਜੀਵਨ ਕੋਰ ਜੀ, ਵਡੇ ਬਾਬਾ ਜੀ ਦੇ ਦਾਦੀ ਜੀ ਚੜ੍ਹਾਈ ਕਰ ਗਏ । ਇਸ ਕਾਰਨ ਵੱਡੇ ਬਾਬਾ ਜੀ ਦਾ ਆਨੰਦ ੧੦ ਚੇਤ ੨੦੦੦ ਬੀ; ੨੮ ਮਾਰਚ ੧੯੪੩ ਈ: ਨੂੰ ਮੂਠੱਡੇ ਜਿਲਾ ਜਲੰਧਰ ਦੇ ਮੇਲੇ ਤੇ ਬੀਬੀ ਰਜਿੰਦਰ ਕੌਰ ਜੀ ਨਾਲ ਹੋਇਆ। ਮਾਤਾ ਰਜਿੰਦਰ ਕੋਰ ਬਾਰੇ ਮਾਸਟਰ ਨਿਹਾਲ ਸਿੰਘ ਜੀ ਆਪਣੀ ਕਿਤਾਬ (ਮਾਤਾਵਾਂ) ਵਿਚ ਇੰਝ ਲਿਖਦੇ

ਹਨ। ਮਾਤਾ ਰਜਿੰਦਰ ਕੌਰ ਜੀ ਦੇਵੀ ਸਰੂਪ, ਸਰੂ ਜੈਸੀ ਲੰਮੀ, ਕਮਲ ਨੇਤਰ, ਹਸੂੰ ਹਸੂੰ ਕਰਦਾ ਮੁਖੜਾ, ਸੀਤਲਤਾ ਦਾ ਸੋਮਾ, ਪਿਆਰ ਦੀ ਮੂਰਤ, ਦਰਦ ਵੰਡਾਊ ਸ਼ਕਤੀ ਸਨ। ਮਾਤਾ ਰਜਿੰਦਰ ਕੌਰ ਜੀ ਦਾ ਜਨਮ ਪਿੰਡ ਕਾਲੂਵਾਹਿਰ ਜ਼ਿਲਾ ਹੁਸ਼ਿਆਰਪੁਰ ਦੇ ਜਗੀਰਦਾਰ ਸੰਤ ਊਧਮ ਸਿੰਘ ਰੰਧਾਵਾ ਅਤੇ ਮਾਤਾ ਜਗਤ ਕੌਰ ਜੀ ਦੇ ਘਰ ਹੋਇਆ। ਇਹ ਘਰ ਸਰਦਾਰਾਂ ਦਾ ਸੀ ਭਾਵ ਘਰ ਵਿਚ ਅਮੀਰੀ ਬਣੀ ਹੋਈ ਸੀ ,ਬੀਬੀ ਰਜਿੰਦਰ ਕੌਰ ਜੀ ਬੜੇ ਲਾਡ ਤੇ ਚਾਵਾਂ ਨਾਲ ਪਲੀ ਜਦ ਵਰ ਯੋਗ ਹੋਏ ਤਾਂ ਇਹਨਾਂ ਦੇ ਅਨੰਦ ਵਾਰੇ ਮਾਪੇ ਵਿਚਾਰ ਕਰਨ ਲਗੇ।

ਸ੍ਰੀ ਸਤਿਗੁਰੂ ਜੀ ਦਾ ਸਿੱਖ ਸਰਦਾਰ ਆਤਮਾ ਸਿੰਘ ਰਾਵਲਪਿੰਡੀ ਜੋ ਕਿ ਨਾਮਧਾਰੀ ਪੰਥ ਵਿਚ ਉਸ ਸਮੇ ਚੰਗੇ ਪ੍ਰਸਿੱਧ ਸਨ ਅਤੇ ਉਹਨਾਂ ਦਾ ਪੰਜਾਬ ਤੇ ਦੇਸ਼ ਦੇ ਵੱਡੇ ਵੱਡੇ ਪਤਵੰਤਿਆਂ ਨਾਲ ਚੰਗੇ ਮੇਲ ਜੋਲ ਸੀ। ਇਕ ਵਾਰ ਗੁਰਪੁਰਬ ਸਮੇਂ ਇਹ ਹੁਸ਼ਿਆਰਪੁਰ ਗਏ ,ਉੱਥੇ ਊਧਮ ਸਿੰਘ ਤੇ ਆਤਮਾ ਸਿੰਘ ਦਾ ਮੇਲ ਹੋਇਆ।ਊਧਮ ਸਿੰਘ ਨੇ ਆਪਣੇ ਮਨ ਦੀ ਗਲ ਆਤਮਾ ਸਿੰਘ ਜੀ ਨੂੰ ਦੱਸੀ, ਕਿ ਬੀਬੀ ਰਜਿੰਦਰ ਕੌਰ ਦਾ ਅਨੰਦ ਸਤਿਗੁਰੂ ਪ੍ਰਤਾਪ ਸਿੰਘ ਦੇ ਵੱਡੇ ਸਾਹਿਬਜ਼ਾਦੇ ਨਾਲ ਹੋ ਜਾਵੇ, ਤੁਸੀ ਅਰਜ਼ ਕਰੋ।ਆਤਮਾ ਸਿੰਘ ਜੀ ਨੇ ਇਹ ਅਰਜ਼ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਰੱਖੀ, ਸਤਿਗੁਰਾਂ ਨੇ ਪ੍ਰਵਾਨਗੀ ਬਖਸ਼ੀ ਅਤੇ ਬਚਨ ਕੀਤਾ 'ਬੀਬੀ ਸੇਵਾ ਕਰਨ ਵਾਲੀ ਹੋਵੇ ਕਿਉਂਕਿ ਇਹ ਗੁਰੂ ਰਾਮ ਸਿੰਘ ਜੀ ਦਾ ਘਰ ਸੇਵਾ ਤੇ ਪਰਉਪਕਾਰ ਸਿਖਾਂਦਾ ਹੈ'।

ਬੀਬੀ ਰਜਿੰਦਰ ਕੌਰ ਦੇ ਮਾਪਿਆਂ ਨੇ ਪੂਰੀ ਤਸਲੀ ਦਿਤੀ। ਬੀਬੀ ਰਜਿੰਦਰ ਕੌਰ ਨੂੰ ਗੁਰੂ ਘਰ ਦੀ ਮਰਿਆਦਾ ਸੁੱਚ ਸੋਧ ਵਿਚ ਦ੍ਰਿੜ੍ਹ ਕਰੌਣ ਵਾਸਤੇ ਮਾਤਾ ਲੀਲਾ ਵੰਤੀ ਜੀ ਜੋ ਕਿ ਸੁਚ ਸੋਧ ਰਖਦੇ ਸਨ,ਉਹ ਕਾਲੂਵਾਲ ਊਧਮ ਸਿੰਘ ਜੀ ਦੇ ਘਰ ਰਹੇ ਅਤੇ ਗੁਰੂ ਘਰ ਦੀ ਹਰ ਤਰਾਂ ਦੀ ਮਰਿਆਦਾ ਵਿੱਚ ਬੀਬੀ ਰਜਿੰਦਰ ਕੌਰ ਨੂੰ ਪ੍ਰਪੱਕ ਕੀਤਾ। ਜਦ ਬੀਬੀ ਜੀ ਪੂਰਨ ਤੌਰ ਤੇ ਦ੍ਰਿੜ੍ਹ ਹੋ ਗਏ, ਤਾਂ ਅਨੰਦ ਦੀ ਤਰੀਖ਼ ਮਿਥੀ

ਗਈ।ਇਸ ਅਨੰਦ ਦੇ ਮੌਕੇ ਤੇ ਸੰਤ ਨਿਧਾਨ ਸਿੰਘ ਆਲਿਮ,ਸੰਤ ਇੰਦਰ ਸਿੰਘ ਚਕਰਵਰਤੀ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸੰਤ ਅਤਰ ਸਿੰਘ, ਸੰਤ ਫੌਜਾ ਸਿੰਘ ਆਦਿ ਜਥੇਦਾਰ ਪੁਜੇ। ਜਥੇਦਾਰ ਵਰਿਆਮ ਸਿੰਘ ਪੰਚਹਾਤੇ, ਸਵਰਨ ਸਿੰਘ ਹੰਸਰੋ, ਬਹਾਲ ਸਿੰਘ ਰੋਡੇ ਨੇ ਕੀਰਤਨ ਦੀ ਵਰਖਾ ਕੀਤੀ ਅਤੇ ਦਿਵਾਨ ਵਿੱਚ ਗੁਰਬਖਸ਼ ਸਿੰਘ ਰਾਗੀ ਸ਼ਬਦ ਪੜ੍ਹਦਾ ਪੜ੍ਹਦਾ ਹੀ ਮਸਤ ਹੋ ਗਿਆ ।ਇਸ ਕਾਰਜ ਦਾ ਪ੍ਰਬੰਧ ਸ:ਆਤਮਾ ਸਿੰਘ ਜੀ ਆਪ ਕਰਦੇ ਸਨ ।

ਸਾਰੀ ਰਾਤ ਕੀਰਤਨ ਹੋਇਆ, ਅੰਮ੍ਰਿਤ ਵੇਲੇ ਆਸਾ ਦੀ ਵਾਰ ਗੁਰਬਖਸ਼ ਸਿੰਘ ਲੁਧਿਆਣਾ ਨੇ ਲਾਈ। ਸੰਤ ਮੋਹਨ ਸਿੰਘ ,ਸੰਤ ਆਲਾ ਸਿੰਘ, ਬਾਬਾ ਬਚਨ ਸਿੰਘ, ਸੂਬਾ ਵਰਿਆਮ ਸਿੰਘ ਤੇ ਸੂਬਾ ਇੰਦਰ ਸਿੰਘ ਇਹਨਾਂ ਨੇ ਅੰਮ੍ਰਿਤ ਤਿਆਰ ਕੀਤਾ। ਵੇਦੀ ਦੇ ਦੁਆਲੇ ਕੇਲੇ ਲਾਏ ਗਏ। ਦੱਸਦੇ ਨੇ ਕਿ (ਸਤਿਗੁਰੂ) ਜਗਜੀਤ ਸਿੰਘ ਜੀ ਚਿੱਟੇ ਖਦਰ ਦੇ ਬਸਤਰ ਪਾ ਕੇ ਵੇਦੀ ਦੇ ਲਾਗੇ ਜਾ ਬੈਠੇ। (ਮਾਤਾ)ਰਾਜਿੰਦਰ ਕੌਰ ਜੀ ਫੁਲਾ ਦੀ ਮਾਲਾ ਤੇ ਚਿੱਟੀ ਉੱਨ ਦੀ ਮਾਲਾ ਲੈ ਕੇ ਅਗੇ ਵਧੇ ਤੇ (ਸਤਿਗੁਰੂ ) ਜਗਜੀਤ ਸਿੰਘ ਜੀ ਦੇ ਗਲ ਵਿਚ ਪਾ ਕੇ ਖੱਬੇ ਪਾਸੇ ਬੈਠ ਗਏ। ਸੰਤ ਬਹਾਦੁਰ ਸਿੰਘ ਨੇ ਭਜਨ ਦਸਿਆ। ਸੰਤ ਮੋਹਨ ਸਿੰਘ ਨੇ ਅੰਮ੍ਰਿਤ ਛਕਾਇਆ, ਅਤੇ ਲਾਵਾ ਦਾ ਪਾਠ ਕੀਤਾ ਗਿਆ।ਇਕ ਸਿੱਖ ਖੁਸ਼ੀ ਵਿਚ ਫੁਲਾ ਦੀ ਵਰਖਾ ਕਰਨ ਲਗਾ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸੇ ਵਕਤ ਮਨ੍ਹਾ ਕਰ ਦਿਤਾ। ਆਖਦੇ ਨੇ ਕਿ ਸੰਗਤ ਇਤਨੀ ਮਸਤੀ ਵਿਚ ਸੀ ਕਈ ਬੀਬੀਆਂ ਸ਼ਬਦ ਪੜ੍ਹਦੀਆ ਸਨ ਤੇ ਕਈ ਗੀਤ ਗਾਈ ਜਾਣ, ਉਹ ਵੀ ਇਸ ਤਰਾਂ:-

*ਬੀਬੀ ਪਾਰੋ ਦਾ ਉਤਾਰ,ਜਿਸ ਨਾਲ ਲਾਵਾ ਲਈਆਂ ਚਾਰ,*
*ਸਾਨੂੰ ਦੇਣਾ ਜੀ ਦੀਦਾਰ ਨੇੜੇ ਅਇਕੇ ।*
*ਰਲਿਆ ਚੰਦ ਚਕੋਰੀ ਜੋੜਾ, ਚਲਿਆ ਖੁਸ਼ੀਆਂ ਦਾ ਇਹ ਦੌਰਾ,*
*ਦਿਤਾ ਡਫ ਨਫੀਰੀ ਜੋੜਾ ਮੰਗਲ ਗਾਇ ਕੇ॥*

ਇਸ ਖੁਸ਼ੀ ਭਰੇ ਮੌਕੇ ਤੇ ਪੰਜ ਪਾਠਾਂ ਦੇ ਭੋਗ ਪਾਏ ਗਏ,ਅਤੇ ਗਿਆਨੀ ਵਰਿਆਮ ਸਿੰਘ ਤੇ ਉਮਰ ਦੀਨ ਉਲਫਤ ਨੇ ਕਵਿਤਾਵਾਂ ਪੜ੍ਹੀਆਂ। ਸਾਰਾ ਦਿਨ ਸ਼ਬਦ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ ਤੇ ਗੁਰੂ ਦਾ ਲੰਗਰ ਅਤੁਟ ਵਰਤਿਆ, ਸਭ ਗਰੀਬਾਂ ਦੀਆਂ ਭੁੱਖਾਂ ਦੂਰ ਹੋਈਆਂ।

ਇਹ ਭਾਗਾਂ ਵਾਲੀ ਜੋੜੀ ਭੈਣੀ ਸਾਹਿਬ ਆਈ ਸੰਗਤਾਂ ਦੀ ਖੁਸ਼ੀ ਦੀ ਹੱਦ ਨਾ ਰਹੀ ਸੱਭ ਨੇ ਪਰੇਮ ਭਾਵਨਾ ਨਾਲ ਸੁਆ ਗਤ ਕੀਤਾ। ਮਾਤਾ ਰਜਿੰਦਰ ਕੌਰ ਜੀ ਨੇ ਸਭ ਤੋਂ ਪਹਿਲਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਨਿਮਸਕਾਰ ਕੀਤੀ ਅਤੇ ਆਸ਼ੀਰਵਾਦ ਲਿਆ, ਫਿਰ ਸੇਵਾ ਵਿਚ ਰੁੱਝ ਗਏ।

ਮਾਤਾ ਰਜਿੰਦਰ ਕੌਰ ਜੀ ਹੱਸਮੁਖ, ਮਿਲਣਸਾਰ, ਆਗਿਆਕਾਰ ਸਨ। ਇਹਨਾਂ ਦੀ ਸੁੰਦਰਤਾ ਦੀ ਤਾਂ ਸਿਫਤ ਪਹਿਲਾ ਦੱਸ ਹੀ ਚੁਕੇ ਹਾਂ। ਜਿਹਨਾਂ ਦਰਸਨ ਕੀਤੇ ਉਹ ਆਖਦੇ ਨੇ ਬਹੁਤ ਸੁੰਦਰ ਸਨ। ਸਾਨੂੰ ਤੇ ਇਹ ਸਮਾਂ ਦੇਖਣ ਦਾ ਪ੍ਰਾਪਤ ਨਹੀ ਹੋਇਆ।ਸੇਵਾ ਇਤਨੀ ਕਰਦੇ ਸਨ ਕਿ ਸ੍ਰੀ ਭੈਣੀ ਸਾਹਿਬ ਆਪ ਝਾੜੂ ਦੇਣਾ, ਲੰਗਰ ਬਨਾਣਾ, ਚੱਕੀ ਨਾਲ ਆਟਾ ਪੀਸਣਾ ਤੇ ਸਾਧਾ ਦੀ ਸੇਵਾ ਕਰਨੀ ਤੇ ਕਰਾਣੀ ਬੜੇ ਪਿਆਰ ਨਾਲ, ਇਹ ਆਪਣਾ ਸੁਭਾਗ ਸਮਝਦੇ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੱਡੇ ਬਾਬਾ ਜੀ ਨੂੰ ਤੇ ਮਾਤਾ ਰਜਿੰਦਰ ਕੌਰ ਜੀ ਨੂੰ ਇਕ ਵਾਰ ਜੇਠ ਦੇ ਮਹੀਨੇ ਸੁਕੇਤ ਮੰਡੀ ਕੁਝ ਸੰਗਤਾਂ ਦੇ ਨਾਲ ਭੇਜਿਆ ਅਤੇ ਬਚਨ ਕੀਤਾ ਸੰਗਤ ਦਾ ਖਿਆਲ ਰਖਣਾ। ਮਾਤਾ ਜੀ ਉਥੇ ਜਾ ਕੇ ਸੰਗਤਾ ਦੇ ਪ੍ਰੇਮ ਵਿੱਚ, ਇਤਨੀ ਸੇਵਾ ਨਾਲ ਰੁੱਝ ਗਏ ਕਿ ਆਪਣੀ ਸੇਹਤ ਦਾ ਧਿਆਨ ਹੀ ਰਖਣਾ ਭੁਲ ਗਏ।ਇਸ ਕਾਰਨ ਸੇਹਤ ਦਿਨ ਬਾ ਦਿਨ ਢਿੱਲੀ ਹੁੰਦੀ ਗਈ।ਗਰਮੀ ਦੇ ਕਾਰਣ ਉਹਨਾਂ ਨੂੰ ਦਸਤ ਲਗ ਗਏ, ਉਹਨਾਂ ਦਾ ਸਰੀਰ ਵੀ ਜਵਾਬ ਦੇਣ ਲੱਗਾ। ਜਦੋ ਜਾਦਾ ਹੀ ਸਰੀਰ ਢਿੱਲਾ ਹੋ ਗਿਆ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਉਹਨਾਂ ਨੂੰ ਵੇਖਣ ਸਕੇਤ ਮੰਡੀ ਪਹੁੰਚੇ ਅਤੇ

ਸੇਹਤ ਵੇਖ ਕੇ ਸਤਿਗੁਰਾਂ ਬੀਬੀ ਰਜਿੰਦਰ ਕੋਰ ਦੇ ਸਿਰ ਤੇ ਆਪਣੇ ਦੋਨੋ ਹਸਤ ਕਮਲ ਰੱਖ ਕੇ ਅਵਾਜ ਮਾਰੀ, ਤਾਂ ਮਾਤਾ ਰਜਿੰਦਰ ਕੌਰ ਨੂੰ ਪਤਾ ਲੱਗ ਗਿਆ ਸਤਿਗੁਰੂ ਜੀ ਆ ਗਏ ਹਨ। ਬੱਸ ਉਸੇ ਸਮੇ ਸਰੀਰ ਤਿਆਗ ਦਿੱਤਾ ੧੦ ਭਾਦਰੋਂ ਸੰਮਤ ੨੦੦੨ ਬਿ. ਨੂੰ ਸਕੇਤ ਮੰਡੀ ਵਿੱਚ।

■

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੂਸਰੇ ਮਹਿਲ॥

# ਮਾਤਾ ਚੰਦ ਕੋਰ ਜੀ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਜ਼ਾ ਅਨੁਸਾਰ ਵੱਡੇ ਬਾਬਾ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਦਾ ਦੂਸਰਾ ਅਨੰਦ ਬੀਬੀ ਕਰਤਾਰ ਕੌਰ ਜੀ ਨਾਲ ੧੯ ਮਾਘ ੨੦੦੨ਬੀ; ਫਰਵਰੀ ੧੯੪੬ ਈ; ਨੂੰ ਜ਼ਿਲ੍ਹਾ ਫਿਰੋਜ਼ਪੁਰ ਪਿੰਡ ਰੋਡੇ ਜੋ ਕਿ ਇਹਨਾਂ ਦੇ ਨਾਨੀ ਜੀ ਦੇ ਪੇਕੇ ਪਿੰਡ ,ਵਿੱਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜੂਰੀ ਵਿਚ ਹੋਇਆ। ਪਿੰਡ ਬਾਜਾਖਾਨਾ ਜਿਲਾ ਫਿਰੋਜਪੁਰ ਜੋ ਹੁਣ ਜ਼ਿਲ੍ਹਾ ਮੁਕਤਸਰ ਹੈ, ਉੱਥੇ ਦੇ ਰਹਿਣ ਵਾਲੇ ਸੰਤ ਸਰਵਨ ਸਿੰਘ ਜੀ ਸਿੱਧੂ ਬਰਾੜ ਅਤੇ ਮਾਤਾ ਸਮਾ ਕੌਰ ਜੀ ਦੀ ਸਪੁਤਰੀ ਬੀਬੀ ਕਰਤਾਰ ਕੌਰ ਜੀ ਦਾ ਜਨਮ ੧੯੮੯ਬੀ;੧੯੩੨ ਈ; ਨੂੰ ਹੋਇਆ। ਸਮਾ ਕੌਰ ਜੀ ਦੇ ਤਿੰਨ ਬੇਟੇ ਬਲੀ ਸਿੰਘ ਜੀ, ਗੁਰਦੇਵ ਸਿੰਘ ਜੀ, ਤੇ ਗੁਰਨਾਮ ਸਿੰਘ ਜੀ, ਬੇਟੀ ਗੁਰਨਾਮ ਕੌਰ, ਛੋਟੀ ਬੇਟੀ ਰਛਪਾਲ ਕੌਰ ਜੀ ਅਤੇ ਸੱਭ ਤੋ ਵੱਡੇ ਬੀਬੀ ਕਰਤਾਰ ਕੌਰ ਜੀ ਸਨ।

ਸੰਤ ਸਰਵਨ ਸਿੰਘ ਜੀ ਦਾ ਪ੍ਰਵਾਰ ਨਾਮਧਾਰੀ ਨਹੀ ਸੀ , ਮਾਤਾ ਜੀ ਸਮਾ ਕੌਰ ਦਾ ਰਿਸ਼ਤਾ ਇਨ੍ਹਾਂ ਦੀਆਂ ਦੋ ਮਾਸੀਆਂ ਜੋ ਬਾਜਾਖਾਨੇ ਵਿਆਹੀਆਂ ਹੋਈਆਂ ਸਨ ਉਨ੍ਹਾਂ ਨੇ ਕਰਵਾਇਆ ਸੀ। ਮਾਤਾ ਸਮਾ ਕੌਰ ਜੀ ਦੇ ਪੇਕੇ ਪ੍ਰਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰਧਾਲੂ ਸਿੱਖ ਨਾਮਧਾਰੀ ਪ੍ਰਵਾਰ ਸਨ। ਸੰਜੋਗਾ ਦੀ ਖੇਡ ਮਾਤਾ ਸਮਾ ਕੋਰ ਦਾ ਵਿਆਹ ਸੰਤ ਸਰਵਨ ਸਿੰਘ ਜੀ ਨਾਲ ਹੋ ਗਿਆ, ਇਸ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਰਾਜਗੀ ਹੋਈ ਅਤੇ ਸੂਬਾ ਇੰਦਰ ਸਿੰਘ ਜੀ, ਸਮਾ ਕੋਰ

ਦੇ ਮਾਮਾ ਜੀ ਅਤੇ ਸਾਹਿਬ ਕੌਰ ਮਾਮੀ ਜੀ ਨਾਨਕੇ ਪਰਵਾਰ ਨੂੰ ਡੰਨ ਵੀ ਲਗਾ, ਜੋ ਕਿ ਪਿੰਡ ਰੋਡੇ ਦੇ ਵਸਨੀਕ ਸਨ। ਉਹਨਾਂ ਨੂੰ ਸਤਿਗੁਰਾਂ ਵਲੋ ਜੋ ਵੀ ਹੁਕਮ ਹੋਇਆ, ਉਹਨਾਂ ਸਿਰ ਮੱਥੇ ਮੰਨਿਆਂ ।ਨਾਲ ਹੀ ਸਤਿਗੁਰਾਂ ਬਚਨ ਕੀਤਾ 'ਜਿਹੜੀ ਏਹਨਾਂ ਦੇ ਬੇਟੀ ਹੋਵੇਗੀ, ਉਹ ਇਹ ਸਾਡੇ ਵੱਲ ਆਪੇ ਦੇਣਗੇ '। ਸਤਿਗੁਰਾਂ ਦੇ ਬਚਨ ਅਟੱਲ ਹੋਏ।ਮਾਤਾ ਸਮਾ ਕੌਰ ਜੀ ਦੇ ਘਰ ਪਹਿਲਾ ਬੇਟੀ ਬੀਬੀ ਕਰਤਾਰ ਕੋਰ ਹੋਈ। ਇਸ ਦਾ ਪਿਆਰ ਨਾਨਕਿਆਂ ਨਾਲ ਜਿਆਦਾ ਸੀ ਅਤੇ ਇਹ ਨਾਨਕਿਆਂ ਦੇ ਘਰ ਹੀ ਰਹਿੰਦੇ ਸਨ।

ਨਾਨਕੇ ਨਾਮਧਾਰੀ ਪ੍ਰਵਾਰ ਸੀ ਬੀਬੀ ਕਰਤਾਰ ਕੌਰ ਦੇ ਨਾਨਾ ਜੀ ਮਾਨਾ ਸਿੰਘ ਜੀ ਤੇ ਨਾਨੀ ਜੀ ਦਇਆ ਕੌਰ ਸਨ। ਵਡੀ ਭੈਣ ਕਿਸ਼ਨ ਕੌਰ ਜੀ ਛੋਟੀ ਭੈਣ ਦਇਆ ਕੌਰ, ਇਹ ਦੋਵੇ ਭੈਣਾਂ ਦਰਾਣੀ ਤੇ ਜਠਾਣੀ ਸਨ।ਕਿਸ਼ਨ ਕੌਰ ਜੀ ਦੀਆਂ ਸੱਤ ਬੇਟੀਆਂ ਸਨ, ਬੇਟਾ ਨਹੀ ਸੀ। ਦਇਆ ਕੌਰ ਜੀ ਦੇ ਦੋ ਬੇਟੇ ਚਤਰ ਸਿੰਘ ਤੇ ਅਤਰ ਸਿੰਘ ਅਤੇ ਦੋ ਬੇਟੀਆ ਸਨ। ਇਹ ਸਾਰਾ ਪ੍ਰਵਾਰ ਪਿੰਡ ਬੁਰਸਥਰੋੜ ਜੋ ਕਿ ਬਾਜਾਖਾਨਾ ਤੋਂ ਚਾਰ ਕੋਹ ਤੇ ਹੈ ਉਥੇ ਜ਼ਿਆਦਾ ਸਮਾ ਰਹੇ।ਇਸ ਪ੍ਰਵਾਰ ਤੇ ਸਤਿਗੁਰਾਂ ਦੀ ਬਹੁਤ ਕਿਰਪਾ ਸੀ, ਇੱਕਠੇ ਰਹਿੰਦੇ ਸਨ। ਕਿਸੇ ਨੂੰ ਪਤਾ ਨਹੀ ਸੀ ਲਗਦਾ ਕਿ ਕਿਸਦੇ ਬੇਟੇ ਹਨ ਤੇ ਕਿਸਦੀਆਂ ਬੇਟੀਆਂ ਹਨ ।ਇਸ ਪ੍ਰਵਾਰ ਦਾ ਇਤਨਾਂ ਗੂੜਾ ਪਿਆਰ ਸੀ। ਇਹੋ ਜਹੇ ਪਿਆਰ ਭਰੇ ਪ੍ਰਵਾਰ ਦੀ ਸਿਖਿਆ ਬੀਬੀ ਜੀ ਕਰਤਾਰ ਕੌਰ ਜੀ ਨੂੰ ਨਾਨਕਿਆਂ ਤੋ ਮਿਲੀ ਕਿਉਕਿ ਉਹ ਜ਼ਿਆਦਾ ਸਮਾਂ ਨਾਨਕੇ ਘਰ ਹੀ ਰਹੇ ਤੇ ਏਥੇ ਮੌਜਾ ਮਾਣਦੇ ਅਤੇ ਲਾਡਾਂ ਵਿੱਚ ਵੱਡੇ ਹੋਏ।

ਇਕ ਵਾਰ ਕੀ ਹੋਇਆਂ ਨਾਨੀ ਜੀ ਕਿਸ਼ਨ ਕੋਰ ਦੀਆਂ ਬੇਟੀਆਂ ਨੇ ਇਹਨਾਂ ਨੂੰ ਪਿਆਰ ਨਾਲ ਆਪਣੇ ਮੰਜੇ ਤੇ ਆਪਣੇ ਵਿੱਚਕਾਰ ਸੁਲਾ ਲਿਆ ਤਾਂ ਸਾਰੇ ਘਰ ਦੇ ਲੱਭਣ ਕਿ ਬੀਬੀ ਕਰਤਾਰ ਕੋਰ ਕਿਥੇ ਗਈ। ਜਦ ਵੇਖਿਆ ਤਾਂ ਬੀਬੀ ਜੀ ਮਾਸੀਆਂ ਦੇ ਵਿਚਕਾਰ ਮੰਜੇ ਤੇ ਆਰਾਮ ਨਾਲ ਸੁਤੀ

ਪਈ। ਮੇਰੇ ਦਸਣ ਦਾ ਭਾਵ ਪ੍ਰਵਾਰ ਦਾ ਇਤਨਾ ਪਿਆਰ ਸੀ।

ਮਾਤਾ ਸਮਾ ਕੌਰ ਜੀ ਦੇ ਨਾਨਕੇ ਪੂਰਨ ਨਾਮਧਾਰੀ ਸਿੱਖ ਸਨ। ਇਕ ਵਾਰ ਮਾਤਾ ਸਮਾ ਕੌਰ ਜੀ ਦੇ ਮਾਮਾ ਜੀ ਸੂਬਾ ਇੰਦਰ ਸਿੰਘ ਜੀ ਰੋੜਿਆ ਵਾਲੇ ਬੀਬੀ ਕਰਤਾਰ ਕੌਰ ਜੀ ਨੂੰ ਨਾਲ ਲੈਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸਨ ਕਰਨ ਸ੍ਰੀ ਭੈਣੀ ਸਾਹਿਬ ਆਏ।ਉਸ ਵਕਤ ਪ੍ਰਯੋਗ ਚਲ ਰਹੇ ਸਨ, ਸਤਿਗੁਰਾਂ ਨੇ ਇਹਨਾਂ ਨੂੰ ਸੇਵਾ ਦਾ ਹੁਕਮ ਲਾ ਦਿੱਤਾ।ਬੀਬੀ ਜੀ ਨੇ ਇਹ ਹੁਕਮ ਬੜੇ ਪਿਆਰ ਨਾਲ ਮੰਨਿਆ ਤੇ ਪਿਆਰ ਨਾਲ ਸੇਵਾ ਕੀਤੀ। ਜਿਸ ਤੇ ਖੁਸ਼ ਹੋ ਕੇ ਸਾਰੇ ਸੰਤਾ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਇਹਨਾਂ ਦੀਆ ਬਹੁਤ ਸਿਫਤਾਂ ਕੀਤੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਬਹੁਤ ਖੁਸ਼ ਹੋਇ ਅਤੇ ਬਚਨ ਕੀਤਾ ਮੈਨੂੰ ਏਹੋ ਜਹੀ ਹੀ ਨੂੰਹ ਚਾਹੀਦੀ ਹੈ, ਜਿਸ ਦੇ ਸੇਵਾ ਕਰਦਿਆ ਭਾਂਡੇ ਮਾਂਜਦਿਆਂ ਹੱਥ ਸੁਆਹ ਨਾਲ ਹੀ ਲਿਬੜੇ ਰਹਿਣ ਅਤੇ ਸਾਧ ਸੰਗਤ ਦੀ ਸੇਵਾ ਖਿੜੇ ਮੱਥੇ ਕਰੇ'।

ਬੀਬੀ ਕਰਤਾਰ ਕੋਰ ਦੀ ਸੇਵਾ ਤੇ ਪ੍ਰਸੰਨ ਹੋਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹਨਾਂ ਦਾ ਵਿਆਹ ਵੱਡੇ ਬਾਬਾ ਜੀ {ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ} ਨਾਲ ਕਰਨ ਦੀ ਪ੍ਰਵਾਨਗੀ ਦੇ ਦਿੱਤੀ। ਇਹਨਾਂ ਦੇ ਅਨੰਦ ਕਾਰਜ ਦੀਆਂ ਰੌਣਕਾਂ ਜਿਹਨਾਂ ਵੇਖੀਆਂ ਹੋਣ ਗੀਆਂ ਉਹ ਭਾਗਾ ਵਾਲੇ ਹੀ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਵਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਅਨੰਦ ਸਮੇ ਸੰਤ ਪ੍ਰੀਤਮ ਸਿੰਘ ਜੀ ਚੇਲੇਕਿਆਂ ਵਾਲਿਆਂ ਨੇ ਇਹਨਾਂ ਨੂੰ ਅੰਮ੍ਰਿਤ ਛਕਾਇਆ,ਮਹਾ ਤਪਸਵੀ ਸੰਤ ਰਲਾ ਸਿੰਘ ਜੀ ਨੇ ਭਜਨ ਦਸਿਆ, ਰਾਗੀਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸਾਰੇ ਪਾਸੇ ਸੰਗਤ ਚਿੱਟੇ ਬਸਤਰਾਂ ਵਿੱਚ ਚਮਕ ਲਿਸ਼ਕਾਰੇ ਮਾਰਦੀ ਹੋਵੇਗੀ, ਇਸ ਸ਼ੁਭ ਸਮੇ ਦਾ ਵਰਨਨ ਕਿਵੇ ਕਰੀਏ ਜਿਹਨਾਂ ਵੇਖਿਆ ਰੰਗ ਮਾਣਿਆ। ਉਸ ਵਕਤ ਜਿਥੇ ਵੱਡੇ ਵੱਡੇ ਮਹਾਤਮਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਬਾਰ ਵਿੱਚ ਬੈਠੇ ਗੁਰੂ

ਕੀਆ ਖੁਸ਼ੀਆ ਮਾਣਦੇ ਹੋਣਗੇ ਇਹ ਰੰਗ ਅਨੋਖਾ ਹੀ ਹੋਵੇਗਾ। ਜਦ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਵਡੇ ਬਾਬਾ ਜੀ ਭਗਵਾਨ ਰੂਪ ਵਿਚ ਲਾਵਾ ਲੈਣ ਲਈ ਬੈਠੇ, ਤੇ ਮਾਤਾ ਚੰਦ ਕੋਰ ਜੀ ਦੇਵੀ ਸਰੂਪ ਨਾਲ ਸ਼ਸੋਭਤ ਹੋਣਗੇ, ਉਸ ਸਮੇਂ ਦਾ ਵਰਨਣ ਕਿਸ ਤਰਾਂ ਕੀਤਾ ਜਾਵੇ ਜਿਹਨਾਂ ਵੇਖਿਆ ਉਹ ਹੀ ਜਾਣਦੇ ਹੋਣਗੇ । 'ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ' ਦੇ ਵਾਕ ਅਨੁਸਾਰ। ਅਨੰਦ ਕਾਰਜ ਤੋ ਉਪਰੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੀਬੀ ਕਰਤਾਰ ਕੌਰ ਜੀ ਦਾ ਨਾਮ ਬਦਲ ਕੇ 'ਚੰਦ ਕੋਰ' ਜੀ ਰੱਖ ਦਿੱਤਾ।

ਇਹ ਮਾਤਾ ਚੰਦ ਕੋਰ ਜੀ ਸਚੀ ਚੰਦ ਵਾਂਗ ਸਾਨੂੰ ਠੰਡ ਅਤੇ ਪਿਆਰ ਦਿੰਦੇ ਹਨ। ਇਹਨਾਂ ਦਾ ਸਾਦਾ ਲਿਬਾਸ ਸ਼ਾਤੀ ਦੇ ਪੁੰਜ ਚੇਹਰੇ ਤੇ ਰੁਹਾਨੀ ਨੂਰ ਦੇ ਦਰਸ਼ਨ ਅਜ ਵੀ ਕਰ ਸਕਦੇ ਹਾਂ। ਮਾਤਾ ਜੀ ਨੇ ਗੁਰੂ ਘਰ ਅਉਂਦਿਆਂ ਹੀ ਸਾਰੀ ਸੇਵਾ ਦਾ ਭਾਰ ਸੰਭਾਲ ਲਿਆ ।ਉਹਨਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮਾਂ ਤੇ ਚਲ ਕੇ ਸਭ ਦੀ ਸੇਵਾ ਕੀਤੀ ਤੇ ਕਰਵਾਈ ਜਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ੨੨ ਅਗਸਤ ੧੯੫੯ ਈ; ਨੂੰ ਦੇਹ ਦਾ ਉਹਲਾ ਕੀਤਾ, ਸਸਕਾਰ ਤੋ ਉਪਰੰਤ ਮਹਾਰਾਜਾ ਬੀਰ ਸਿੰਘ ਜੀ ਨੇ ਆਸਣ ਵਿਛਾ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੁਭਾਇਮਾਨ ਹੋਣ ਲਈ ਅਰਜ਼ ਕੀਤੀ ਅਤੇ ਸਭ ਤੋ ਪਹਿਲਾ ਆਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੁਰਗਦੀ ਤੇ ਨਮਸਕਾਰ ਕੀਤੀ।ਉਸੇ ਦਿਨ ਤੋ ਮਾਤਾ ਚੰਦ ਕੋਰ ਜੀ ਦਿਨ ਰਾਤ ਸੰਤਾਂ ਦੀ ਅਤੇ ਸਾਧਸੰਗਤ ਦੀ ਸੇਵਾ ਤੋਂ ਸਿਵਾਏ ਹੋਰ ਕਿਸੇ ਪਾਸੇ ਸਮਾ ਨਹੀ ਅਜਾਇਆ ਕੀਤਾ।ਹਰ ਸਮੇਂ ਸਾਧ ਸੰਗਤ ਦੇ ਭਲੇ ਲਈ ਹੀ ਸੋਚਦੇ ਰਹਿੰਦੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬਾਲ ਅਵਸਥਾ ਵਿੱਚ ਸਾਰੇ ਇਹਨਾਂ ਦੀਆਂ ਬਾਲ ਲੀਲਾ ਵੇਖ ਕੇ ਇਹਨਾਂ ਨੂੰ ਬੇਅੰਤ ਜੀ ਆਖਕੇ ਬੁਲਾਂਦੇ ਸਨ। ਇਹ ਬੇਅੰਤ ਜੀ ਦੇ ਮਹਿਲ ਮਾਤਾ ਚੰਦ ਕੋਰ ਜੀ ਦੀ ਸੇਵਾ ਵੀ ਬੇਅੰਤ ਹੈ।ਮਾਤਾ ਚੰਦ ਕੌਰ ਜੀ ਭਉ ਭਗਤੀ ਸ਼ਾਂਤੀ ਸਭ ਤਪਸਿਆ

ਦੇ ਗੁਣਾਂ ਦੇ ਭੰਡਾਰ ਹਨ। ਇਹ ਸਭ ਭੰਡਾਰ ਉਹਨਾਂ ਨਾਲ ਧੁਰੋਂ ਹੀ ਆਏ ਹਨ । ਇਸ ਲਈ ਉਹ ਸਾਰੇ ਪ੍ਰਕਾਰ ਦੇ ਕਾਰਜ ਬੜੇ ਚੰਗੇ ਢੰਗ ਨਾਲ ਕਰਦੇ ਤੇ ਕਰਾਉਂਦੇ ਹਨ। ਪ੍ਰੇਮ ਤੇ ਪਿਆਰ ਨਾਲ,ਬੀਬੀਆਂ ਨੂੰ ਗੁਰ ਬਾਣੀ ਵਲ ਲਾਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ੁਰੂ ਕਰਵਾਏ ਸਵਾ ਲੱਖ ਪਾਠਾ ਵਿਚ ਹਿਸਾ ਪਾਉਣ ਦੀ ਸੇਵਾ ਵੀ ਮਾਤਾ ਜੀ ਨੇ ਕਰਵਾਈ ਤੇ ਕਰਦੇ ਹਨ। ਭਗਤੀ ਤੇ ਸੇਵਾ ਕਰਨ ਦਾ ਢੰਗ ਸਭ ਨੂੰ ਬੜੇ ਪਿਆਰ ਨਾਲ ਦਸਦੇ ਹਨ ਤੇ ਆਪ ਕਰਦੇ ਹਨ। ਮਾਤਾ ਜੀ ਕਈ ਵਾਰ ਬਚਨ ਹੀ ਕਰਕੇ ਬੀਬੀਆਂ ਨੂੰ ਸਿਧਾ ਰਾਹ ਦਿਖਾ ਦਿੰਦੇ ਹਨ ।ਜਿਵੇ ਕਿ ਇੱਕ ਬੀਬੀ ਮਾਤਾ ਜੀ ਕੋਲ ਆਈ ਅਤੇ ਅਰਜ਼ ਕੀਤੀ, ਮਾਤਾ ਜੀ ਮੇਰੀ ਅਰਜ਼ ਸਚੇ ਪਾਤਸ਼ਾਹ ਅਗੇ ਕਰੋ, ਮੇਰੇ ਘਰ ਵਿਚ ਜੋ ਤੰਗੀ ਹੈ ਉਹ ਦੂਰ ਹੋ ਜਾਵੇ।ਮਾਤਾ ਜੀ ਬਚਨ ਕੀਤਾ, 'ਅਰਜ ਤਾਂ ਕਰਦਾਂਗੇ ਪਰ ਤੰਗੀ ਦਾ ਕੀ ਹੈ, ਤੂੰ ਜੇਹੜਾ ਸਿਰ ਵਾਹ ਕੇ ਚੀਰ ਵਿੰਗਾ ਕਿਡਆ ਹੈ ਸਿੱਧਾ ਕਰਲੈ ਸਭ ਕੁਝ ਆਪੇ ਠੀਕ ਹੋ ਜਾਵੇਗਾ'। ਆਪਨੇ ਅਰਜ਼ ਕਰ ਦਿੱਤੀ ਬੀਬੀ ਨੇ ਬਚਨ ਮੰਨ ਲਿਆ ਸਭ ਕੁਝ ਠੀਕ ਹੋ ਗਿਆ।ਐਸੇ ਮਾਤਾ ਜੀ ਜਿਹਨਾਂ ਦਾ ਭਗਤੀ ਤੇ ਸੇਵਾ, ਭੋਜਨ ਤੇ ਸ਼ਿੰਗਾਰ ਹੈ।

ਸ੍ਰੀ ਭੈਣੀ ਸਾਹਿਬ ਕਚੇ ਕੋਠੇ ਹੋਣ ਕਾਰਣ ਉਹਨਾਂ ਨੂੰ ਹਰ ਸਾਲ ਬਾਰਸ਼ਾ ਤੋਂ ਪਹਿਲਾ ਠੀਕ ਕਰਨ ਲਈ ਬੀਬੀਆਂ ਬਹੁਤ ਥੱਕ ਜਾਂਦੀਆਂ ਸਨ, ਇਸ ਲਈ ਉਹਨਾਂ ਮਾਤਾ ਜੀ ਅਗੇ ਅਰਜ ਕਰਨੀ, ਮਾਤਾ ਜੀ ਇਹ ਪਕੇ ਕੋਠੇ ਕਰ ਲਵੋ, ਸੰਗਤਾਂ ਨੂੰ ਬਾਰਸ਼ ਵਿਚ ਬਹੁਤ ਤਕਲੀਫ ਹੁੰਦੀ ਹੈ। ਮਾਤਾ ਜੀ ਨੇ ਸਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਗੇ ਇਹ ਅਰਜ ਕੀਤੀ, 'ਸਚੇ ਪਾਤਸਾਹ ਜੀ ਮੇਲਿਆ ਤੇ ਸਾਧ ਸੰਗਤ ਬਹੁਤ ਆਉਂਦੀ ਹੈ ਬਾਰਸ਼ਾਂ ਵਿਚ ਉਹਨਾਂ ਨੂੰ ਬਹੁਤ ਮੁਸ਼ਕਲ ਦਾ ਸਾਮਣਾ ਕਰਨਾ ਪੈਂਦਾ ਹੈ ਕ੍ਰਿਪਾ ਕਰੋ ਅਗਿਆ ਦਿਉ, ਕਚਿਆਂ ਕੋਠਿਆਂ ਤੋ ਪਕੇ ਕਰਨ ਦੀ ਸੇਵਾ ਕਰ ਸਕੀਏ'। ਪਰਵਾਨਗੀ ਮਿਲਣ ਤੇ ਮਾਤਾ ਜੀ ਨੇ ਇਹ ਸਾਰੀ ਸੇਵਾ ਰਾਤ ਦਿਨ ਇਕ ਕਰਕੇ ਮੇਹਨਤ ਕੀਤੀ ਤੇ ਕਰਾਈ।

ਆਪ ਮਿਟੀ ਦੀਆਂ ਟੋਕਰੀਆਂ ਸਿਰ ਤੇ ਚੁਕ ਕੇ ਸਾਧ ਸੰਗਤ ਲਈ ਸੁਖ ਦਾ ਸਾਧਨ ਬਣਾਂ ਦਿਤਾ। ਇਥੇ ਹੀ ਬਸ ਨਹੀ ਹੋਰ ਵੀ ਬਹੁਤ ਕੁਝ ਕੀਤਾ ਹੈ, ਜਿਵੇ ਕਿ ਪ੍ਰਤਾਪ ਮੰਦਰ ਬਣਵਾਇਆ, ਸਾਰਾ ਰਾਮਸਰ ਸਰੋਵਰ ਸੁੰਦਰ ਬਨਾਣ ਵਿਚ ਪੂਰੀ ਸੇਵਾ ਦਾ ਧਿਆਨ ਆਪ ਜੀ ਦੀ ਕ੍ਰਿਪਾ ਹੈ।ਅਨੇਕਾਂ ਦੁਖੀਆਂ, ਗਰੀਬਾਂ ਦੀ ਸਹਾਇਤਾ ਕਰਦੇ ਤਾਂ ਆਪ ਥਕਦੇ ਹੀ ਨਹੀ । ਆਪ ਜੀ ਆਪਣੇ ਪੇਕੇ ਪ੍ਰਵਾਰ ਨੂੰ ਵੀ ਇਸ ਪਾਸੇ ਦੀ ਸੇਵਾ ਤੋ ਦੂਰ ਨਹੀ ਰਹਿਣ ਦਿੰਦੇ। ਉਨ੍ਹਾਂ ਨੂੰ ਵੀ ਹੁਕਮ ਲਾਕੇ ਤਕੜੇ ਤਕੜੇ ਕਮਾਂ ਦੀ ਸੇਵਾ ਦਿੰਦੇ ਹਨ। ਆਪ ਵੀ ਤਿੱਖੀ ਧੁਪ ਵਿਚ ਵੀ ਸੇਵਾ ਕਰਨ ਤੋ ਪਿਛੇ ਨਹੀ ਹਟਦੇ। ਕਈ ਸਾਲ ਸੰਗਤ ਦੇ ਸੁਖ ਲਈ ਕੋਠੀਆਂ ਬਣਾਉਣ ਦੀ ਸੇਵਾ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੇੜ੍ਹਾ ਵੀ ਉਪਕਾਰ ਕੀਤਾ ਉਸ ਵਿੱਚ ਮਾਤਾ ਚੰਦ ਕੌਰ ਜੀ ਦੀ ਪੂਰੀ ਘਾਲਣਾ ਹੈ।ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਛੋਟੇ ਬਚਿਆ ਨੂੰ ਗੁਰਮਤ ਸੰਗੀਤ ਸਿਖਾਣਾ ਸ਼ੁਰੂ ਕੀਤਾ ਤਾਂ ਮਾਤਾ ਜ਼ੀ ਨੇ ਹੁਕਮ ਅਨੁਸਾਰ ਉਹਨਾਂ ਦੇ ਰਹਿਣ ਖਾਣ ਦੀ ਤੇ ਹੋਰ ਹਰ ਤਰ੍ਹਾਂ ਦੀ ਦੇਖ ਭਾਲ ਦੀ ਜੁਮੇਦਾਰੀ ਆਪ ਲਈ ਤੇ ਪੂਰੀ ਤਰਾਂ ਨਿਭਾਈ ਅਤੇ ਕਰਦੇ ਹਨ।

ਇਸ ਤੋ ਇਲਾਵਾ ਦੂਰੋਂ ਨੇੜੇ ਆਉਂਦੀਆਂ ਸੰਗਤਾਂ ਦੇ ਆਰਾਮ ਲਈ ਰਿਹਾਇਸ਼ੀ ਕਮਰੇ ਤਿਆਰ ਕਰਵਾਏ ਬਾਥਰੂਮ (ਗੁਸਲ ਖਾਨੇ)। ਭੈਣੀ ਸਾਹਿਬ ਬੀਬੀਆਂ ਲਈ ਡੇਰੇ ਤੇ ਕੇਂਦਰੀ ਹਾਲ ਅਤੇ ਹੋਰ ਕਈ ਤਰਾਂ ਦੀਆਂ ਲੋੜਾ ਪੂਰੀਆਂ ਕਰਨ ਦੀਆਂ ਸਹੂਲਤਾਂ ਦਾ ਖਿਆਲ ਰਖਦੇ ਹੋਏ ਸਭ ਵਲ ਧਿਆਨ ਪੁਰੀ ਤਰਾਂ ਕੀਤਾ, ਜਿਵੇਂ ਗਰਮ ਮੌਸਮ ਲਈ ਪੱਖੇ, ਠੰਡੀ ਹਵਾ ਲਈ {ਏ ਸੀ} ਦਾ ਵੀ ਪੂਰਾ ਪ੍ਰਬੰਧ ਕੀਤਾ । ਠੰਡ ਦੀ ਰੁਤ ਲਈ ਰਜਾਈਆਂ ਦੇ ਨਾਲ ਪੂਰੇ ਬਿਸਤਰੇ ਸੰਗਤ ਲਈ ਤਿਆਰ ਹੁੰਦੇ ਹਨ। ਹੋਰ ਹਰੀ ਮੰਦਰ, ਪ੍ਰਤਾਪ ਮੰਦਰ, ਲੰਗਰ ਖਾਨਾ ਜਿਥੇ ਸੰਗਤ ਆਰਾਮ ਨਾਲ ਲੰਗਰ ਸ਼ਕ ਸਕੇ, ਜਿਹੜੇ ਨੀਚੇ ਨਹੀ ਬੈਠ ਸਕਦੇ ਉਨ੍ਹਾਂ ਲਈ ਉਪਰ ਬੈਠਣ ਦਾ ਵੀ ਪੂਰਾ ਪ੍ਰਬੰਧ ਹੈ।ਇਹ ਸਾਰੀ ਸੇਵਾ ਮਾਤਾ ਜੀ

ਨੇ ਮਜਦੂਰਾਂ ਨਾਲ ਆਪ ਖਲੋ ਕੇ ਅਤੇ ਆਪ ਟੋਕਰੀ ਸਿਰ ਤੇ ਚੁੱਕ ਕੇ ਨਾਲ ਆਪ ਕਰਵਾਈ।

ਪਹਿਲਾਂ ਹੀ ਨਹੀ ਇਹ ਸੇਵਾ ਹੁਣ ਵੀ ਕਰਦੇ ਤੇ ਕਰਵਾਂਦੇ ਹਨ। ਸੰਗਤਾ ਲਈ ਥਾਂ ਸਾਫ ਕਰਣ ਲਈ ਢੀਮਾ ਰੋੜੇ ਕੱਠੇ ਕਰਕੇ ਕੜ੍ਹਾਈ ਵਿੱਚ ਪਾਕੇ ਚੁੱਕਦੇ ਤੇ ਚੁਕਾਂਦੇ ਸਨ ਅਸੀ ਕੋਲ ਖਲੋਤੇ ਸਾਂ ਮੈ ਵੀ ਨੀਵੀ ਹੋ ਕੇ ਕੁਝ ਚੁਕੀਆਂ ਤਾਂ ਮਾਤਾ ਜੀ ਮੇਰੀ ਵਲ ਦੇਖ ਕੇ ਆਂਖਣ ਲਗੇ ਬੀਬੀ ਬਸ ਕਰ ਥਕ ਜਾਏਗੀ। ਇਹ ਮਾਤਾ ਇਤਨਾਂ ਖਿਆਲ ਸਭ ਦਾ ਰਖਦੀ ਹੈ । ਏਥੇ ਹੀ ਬਸ ਨਹੀ ਉਹਨਾਂ ਦੀ ਨਜ਼ਰ ਵਿਚ ਜੋ ਵੀ ਸੇਵਾ ਅਗੇ ਆਇ ਉਹ ਰਾਤ ਹੋਇ ਜਾ ਦਿਨ ਉਹ ਕਰਨ ਤੋ ਸੰਕੋਚ ਨਹੀ ਕਰਦੇ। ਜਿਹੜੀ ਉਹਨਾਂ ਦੀ ਉਮਰ ਸੇਵਾ ਕਰਾਉਣ ਦੀ ਹੈ ਉਹ ਉਸ ਉਮਰ ਵਿਚ ਸੰਗਤ ਦੀ ਸੇਵਾ ਆਪ ਕਰਦੇ ਹਨ ।ਜੇ ਕੋਈ ਆਖਦਾ ਹੈ ਮਾਤਾ ਜੀ ਤੁਸੀ ਥੱਕ ਗਏ ਹੋਵੋਗੇ, ਉਤਰ ਮਿਲਦਾ 'ਮੈਂ ਕੁਝ ਕਰਦੀ ਹੀ ਨਹੀ ਫਿਰ ਥਕਣਾ ਕੀ'। ਇਹ ਸੁਣ ਕੇ ਮਾਤਾ ਜੀ ਆਪ ਧੰਨ ਹੋ ਆਖ ਹੋ ਜਾਂਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੇਸਾਂ ਅਤੇ ਪ੍ਰਦੇਸਾਂ ਵਿੱਚ ਸਾਧ ਸੰਗਤ ਦੇ ਭਲੇ ਲਈ ਅਨੇਕਾਂ ਦੌਰੇ ਕੀਤੇ,

ਥਾਈਲੈਂਡ, ਕੀਨੀਆ, ਯੁਗੰਡਾ, ਤਨਜ਼ਾਨੀਆ, ਜਪਾਨ, ਇੰਗਲੈਂਡ, ਆਇਰਲੈਂਡ, ਫਰਾਂਸ, ਜਰਮਨੀ, ਸੁਵਿਟਜ਼ਰਲੈਂਡ ,ਅਮਰੀਕਾ ਅਤੇ ਕਨੇਡਾ ਆਦਿ ਦੇਸਾਂ ਦੇ ਦੌਰੇ ਕੀਤੇ। ਇਹਨਾਂ ਦੌਰਿਆ ਤੇ ਮਾਤਾ ਜੀ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਾਥ ਦਿੰਦੇ ਰਹੇ।

ਜਦ ਸ੍ਰੀ ਸਤਿਗੁਰੂ ਜੀ ਦੀ ਸਿਹਤ ਢਿਲੀ ਹੋਣ ਕਰਕੇ ਆਪ ਪ੍ਰਸਾਦਾ ਨਹੀ ਸਨ ਛੱਕ ਸਕਦੇ ਤਾਂ ਮਾਤਾ ਜੀ ਸਮੇਂ ਸਿਰ ਸਾਧ ਸੰਗਤ ਦੀ ਸੇਵਾ ਲੰਗਰ ਤੋ ਕਰਕੇ, ਜਲਦੀ ਨਾਲ ਸਮੇ ਤੇ ਇਸ਼ਨਾਨ ਕਰਕੇ ਸਤਿਗੁਰਾਂ ਨੂੰ ਆਪ ਪ੍ਰਸ਼ਾਦਾ ਛਕਾਂਦੇ ਭਾਵੇ ਸੇਵਾ ਦਾਰ ਵੀ ਉਥੇ ਹਾਜ਼ਰ ਹੁੰਦੇ ਸਨ ਪਰ ਉਹ ਇਹ ਸੇਵਾ ਆਪ ਹੀ ਕਰਦੇ ਸਨ।ਜਦ ਸਤਿਗੁਰੂ ਜੀ ਨੇਤਰ ਬੰਦ ਕਰਕੇ ਆਪ ਚੁਪ ਸਮਾਧੀ ਲੀਨ ਰਹਿੰਦੇ, ਉਸ ਸਮੇਂ ਵੀ

ਮਾਤਾ ਜੀ ਉਹਨਾਂ ਦੀ ਸੇਵਾ ਦਾ ਪੂਰਾ ਧਿਆਨ ਰਖਦੇ ਅਤੇ ਸੰਗਤ ਨੂੰ ਵੀ ਕੋਈ ਕਮੀ ਨਹੀ ਸੀ ਆਣ ਦਿੰਦੇ।

ਜਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ੧੩ ਦਸੰਬਰ ੨੦੧੨ ਈ: ਵਿਚ ਦੇਹ ਦਾ ਉਹਲਾ ਕਰਨ ਦੀ ਖੇਡ ਵਰਤਾਈ ਇਸ ਭਿਆਨਕ ਸਮੇਂ ਵਿਚ ਵੀ ਸਾਰੇ ਨਾਮਧਾਰੀ ਪੰਥ ਨੂੰ ਮਾਤਾ ਚੰਦ ਕੌਰ ਜੀ ਨੇ ਆਪ ਸੰਭਾਲਿਆ। ਸਭ ਨੂੰ ਗੁਰ ਉਪਦੇਸ਼ ਤੇ ਚਲਣ ਦੀ ਸਿਖਿਆ ਦਿਤੀ ਅਤੇ ਆਪ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਉਦੈ ਸਿੰਘ ਜੀ ਨੂੰ ਦਸਤਾਰ ਬੰਧੀ ਸਮੇ ੨੩ ਦਸੰਬਰ ੨੦੧੨ਈ: ੯ ਪੋਹ ੨੦੬੯ ਬਿਕਰਮੀ ਨੂੰ ਪੰਥ ਦੀ ਬਾਗ ਡੋਰ ਸੰਭਾਲਣ ਲਈ ਆਖਿਆ।ਸ੍ਰੀ ਉਦੈ ਸਿੰਘ ਜੀ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਛੋੜੇ ਵਿੱਚ ਬਹੁਤ ਉਦਾਸ ਸਨ ਉਹਨਾਂ ਦਾ ਮਨ ਨਹੀ ਸੀ ਮੰਨਦਾ ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਮਾਤਾ ਚੰਦ ਕੌਰ ਜੀ ਦੀ ਆਗਿਆ ਸਾਧ ਸੰਗਤ ਨੂੰ ਸੁਣਾਈ ਗਈ ਕਿ ਅੱਜ ਤੋਂ ਬਾਅਦ ਨਾਮਧਾਰੀ ਪੰਥ ਦੀ ਵਾਗਡੋਰ ਸ੍ਰੀ ਉਦੈ ਸਿੰਘ ਜੀ ਸੰਭਾਲਣਗੇ। ਹੁਣ ਮਾਤਾ ਚੰਦ ਕੋਰ ਜੀ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨਾਲ ਆਪ ਦੌਰਿਆ ਤੇ ਜਾਂਦੇ ਹਨ। ਇਸ ਸੇਵਾ ਕਰਵਾਉਣ ਵਾਲੀ ਉਮਰ ਵਿਚ ਆਪ ਸੇਵਾ ਕਰਦੇ ਕਦੀ ਵੀ ਥਕਦੇ ਨਹੀ ਹਨ। ਰਾਤ ਦਿਨ ਦੀ ਖੇਚਲ ਅਪਣੇ ਤੇ ਝੱਲਦੇ ਹਨ। ਧੰਨ ਮਾਤਾ ਚੰਦ ਕੌਰ ਜੀ ■

## ਹਵਾਲਾ ਪੁਸਤਕਾਂ ਦੀ ਸੂਚੀ


| | |
|---|---|
| ਕਾਨ੍ਹ ਸਿੰਘ ਨਾਭਾ | (ਮਹਾਨ ਕੋਸ਼) |
| ਗਿਆਨੀ ਤਰਲੋਕ ਸਿੰਘ | (ਦਸ ਗੁਰੂ ਸਾਹਿਬ ) |
| ਸੰਤ ਸੰਤੋਖ ਸਿੰਘ ਬਾਹੋਵਾਲ | (ਸਤਿਗੁਰੂ ਬਿਲਾਸ) |
| ਮਾਸਟਰ ਨਿਹਾਲ ਸਿੰਘ | (ਮਾਤਾਵਾਂ) |
| ਗੁਰਬਾਣੀ | (ਦਸਮ ਗ੍ਰੰਥ ) |
| ਮਹਿੰਦਰ ਕੌਰ ਗਿੱਲ | (ਗੁਰੂ ਮਹਿਲ) |

